

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 76 ਸਾਲ 7 6 ਅਪ੍ਰੈਲ 2016 (ਮਾਸਿਕ, ਪੰਜਾਬੀ) 30/-

## ਆਓ! ਸੁਹਣੀ ਦਸਤਾਰ ਸਜਾਈਏ

ਅੰਤਰ ਰਾਸ਼ਟਰੀ ਦਸਤਾਰ ਦਿਵਸ ਤੇ ਆਉ ਕਸਮਾਂ ਖਾਈਏ,
ਸਾਬਤ ਸੂਰਤ ਸੀਸ 'ਤੇ ਸੁਹਣੀ ਦਸਤਾਰ ਸਜਾਈਏ।
ਕਲਗੀਆਂ ਵਾਲੇ ਪਾਤਸ਼ਾਹ ਦੀ ਇਹ ਬਖਸ਼ਿਸ਼ ਹੈ ਵੀਰੋ,
ਸਾਰੇ ਰਲਕੇ ਇਸ ਬਖਸ਼ਿਸ਼ ਦਾ ਸਤਿਕਾਰ ਵਧਾਈਏ।
ਸਿਰ ਤੇ ਸੁਹਣੀ ਦਸਤਾਰ ਨਾਲ ਰੋਅਬ ਬਣਦਾ ਭਾਰਾ,
ਫਿਰ ਨਾ ਕਿਉਂ ਬੰਨ੍ਹ ਦਸਤਾਰਾਂ ਅਸੀਂ ਸ਼ਾਨ ਬਣਾਈਏ।
ਪੱਗੜੀ ਬਿਨਾ ਘੋਨ ਮੋਨ ਸਭ ਬਾਬੂ ਹੀ ਲੱਗਦੇ,
ਦਸਤਾਰ ਸਜਾ ਕੇ ਸਿਰਾਂ 'ਤੇ ਸਰਦਾਰ ਅਖਵਾਈਏ।
ਕੇਸਾਂ ਦੀ ਸਾਂਭ-ਸੰਭਾਲ ਲਈ ਇਹ ਹੈ ਅਤੀ ਜ਼ਰੂਰੀ,
ਇਕ ਪੰਥ ਦੋ ਕਾਜ ਦੇ ਵਾਂਗੂੰ ਆਪਣੀ ਸ਼ਾਨ ਬਣਾਈਏ।
ਪੱਗੜੀ ਵਾਲਾ ਸਰਦਾਰ ਲੱਖਾਂ ਵਿੱਚ ਵੀ ਦਿੱਸ ਪੈਂਦਾ,
ਫਿਰ ਬਣ ਸਰਦਾਰ ਕਿਉਂ ਨਾ ਵੱਖਰੇ ਸਦਵਾਈਏ।
ਅੰਦਾਜ਼ ਸਮੇਂ ਦਾ ਹੁਣ ਵੀਰਨੋ ਬਦਲ ਰਿਹਾ ਏ ਛੇਤੀ,
ਦਸਤਾਰ ਸਜਾ ਕੇ ਸਾਰੇ ਹੀ ਗੁਰੂ ਦੇ ਸਿੰਘ ਅਖਵਾਈਏ।
ਸੰਭਲ ਜਾਓ ! ਗੱਭਰੂਓ ਹੁਣ ਹੈ ਸੰਭਲਣ ਦਾ ਵੇਲਾ,
ਨਸੀਬ ਕਲੌੜੀਏ ਵਾਂਗੂੰ ਫੇਰ ਨਾ ਪਿਛੋਂ ਪਛਤਾਈਏ।

*ਪ੍ਰਿੰ: ਨਸੀਬ ਸਿੰਘ 'ਸੇਵਕ'*

ਅੰਦਰ ਪੜ੍ਹੋ ਸੰਪਾਦਕੀ :

ਅੰਤਰ ਰਾਸ਼ਟਰੀ ਦਸਤਾਰ ਦਿਵਸ 13 ਅਪ੍ਰੈਲ ਦੇ ਦਿਨ ਆਓ ਪ੍ਰਣ ਕਰੀਏ ਕਿ ਸਿੱਖੀ ਦੇ ਰੋਅਬ-ਦਾਬ ਦੀ ਪ੍ਰਤੀਕ ਦਸਤਾਰ ਸਜਾਉਣ ਦੀ ਆਦਤ ਪਾਈਏ !

ਇਸ ਮਹੀਨੇ ਦੇ ਲੇਖਕ


ਸ. ਹਰਚੰਦ ਸਿੰਘ ਸਰਹਿੰਦੀ


ਸ. ਗੁਰਮੇਲ ਸਿੰਘ ਖਾਲਸਾ


ਪ੍ਰੋ: ਜਸਵੰਤ ਸਿੰਘ ਕੈਲਵੀ


ਪ੍ਰੋ: ਕਿਰਪਾਲ ਸਿੰਘ ਬਡੂੰਗਰ


ਡਾ. ਸਾਹਿਬ ਸਿੰਘ ਅਰਸ਼ੀ


ਸ. ਰਣਜੀਤ ਸਿੰਘ ਸੰਧੂ


ਸ. ਮੇਜਰ ਸਿੰਘ ਇਸੜੂ


ਸ. ਅਵਤਾਰ ਸਿੰਘ ਮਿਸ਼ਨਰੀ


ਸ. ਲਾਲ ਸਿੰਘ ਲਾਲੀ


ਸ. ਜਸਪਾਲ ਸਿੰਘ ਕੰਵਲ

ਸ਼੍ਰੀ ਸੁਰਜੀਤ ਦੇਵਲ

ਸ. ਅਮਰਜੀਤ ਸਿੰਘ ਸੰਧੂ

ਡਾ. ਗੁਰਮੀਤ ਸਿੰਘ ਬਰਸਾਲ

ਸ਼੍ਰੀ ਕ੍ਰਿਸ਼ਨ ਰਾਹੀ


ਸ. ਨਸੀਬ ਸਿੰਘ ਸੇਵਕ

ਡਾ. ਸਰਬਜੀਤ ਸਿੰਘ

ਸ. ਬਲਬੀਰ ਸਿੰਘ ਬੇਲੀ

ਸ. ਨਿਰਮਲ ਸਿੰਘ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 76 ਸਾਲ 7 6 ਅਪ੍ਰੈਲ 2016 (ਮਾਸਿਕ, ਪੰਜਾਬੀ) 30/-



*ਮੁੱਖ ਸੰਪਾਦਕ:*

*ਪ੍ਰਿੰ.ਨਸੀਬ ਸਿੰਘ ਸੇਵਕ* 9465216530

*ਸੰਪਾਦਕ*

*ਜਸਪਾਲ ਸਿੰਘ ਕੰਵਲ* 8968968397

*ਅਵਤਾਰ ਸਿੰਘ ਮਹਿਤਪੁਰੀ* 9316133498

*ਸਹਿ ਸੰਪਾਦਕ:*

*ਸੁਰਜਨ ਸਿੰਘ ਜੱਸਲ* (ਆਨਰੇਰੀ) 9815549523

ਬਲਜੀਤ ਸਿੰਘ ਫਿੱਡਿਆਂਵਾਲਾ (ਆਨਰੇਰੀ) 988851526

ਫੋਟੋਗ੍ਰਾਫਰ:- *ਨੈਬ ਸਿੰਘ* 9417374619

**ਸਲਾਹਕਾਰ ਬੋਰਡ**

ਡਾ: ਸੁਖਜਿੰਦਰ ਸਿੰਘ ਯੋਗੀ (ਚੇਅਰਮੈਨ) 9914000365

ਭਾਈ ਜਸਵੀਰ ਸਿੰਘ ਪਾਉਂਟਾ ਸਾਹਿਬ ਵਾਲੇ 8054113113

ਸ: ਸ਼ਮਸ਼ੇਰ ਸਿੰਘ ਚੰਡੀਗੜ੍ਹ 9463961904

ਸ: ਜਸਪਾਲ ਸਿੰਘ ਕਲੌਂਤ 9463490964

ਸ: ਤਰਲੋਚਨ ਸਿੰਘ ਦਰਦੀ, ਬਸੀ ਪਠਾਣਾਂ 9914682065


*ਮਾਇਆ ਭੇਜਣ ਲਈ ਪਤਾ:-*

*ਭਾਈ ਦਿੱਤ ਸਿੰਘ ਪੱਤ੍ਰਿਕਾ*

*A/C No. 65139724105,*

*IFSC Code: STBP0000435*

*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤੱਤਕਰਾ




ਲੇਖਕਾਂ ਦੀਆਂ ਰਚਨਾਵਾਂ/ਲਗਾਂ ਮਾਤਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ ਹੈ। ਲੇਖਕਾਂ ਦੇ ਵਿਚਾਰ ਉਨ੍ਹਾਂ ਦੇ ਆਪਣੇ ਨਿਜੀ ਹਨ। ਕਿਸੇ ਵੀ ਕਾਨੂੰਨੀ ਕਾਰਵਾਈ ਦਾ ਨਿਪਟਾਰਾ ਸਿਰਫ ਚੰਡੀਗੜ੍ਹ ਹੀ ਕੀਤਾ ਜਾ ਸਕੇਗਾ। ਸੰਪਾਦਕ


**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |


E-Mail:- bhaiditsinghpatrikachd@gmail.com

E-Mail:- bhaiditsinghpatrika@yahoo.com

ਰਚਨਾਵਾਂ ਭੇਜਣ ਲਈ ਪਤਾ ਭਾਈ ਦਿੱਤ ਸਿੰਘ ਪੱਤ੍ਰਿਕਾ

# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036

ਫੋਨ:- 9465216530


**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**

**http://bhaiditsinghpatrika.blogspot.in/**


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

# ਅੰਤਰ ਰਾਸ਼ਟਰੀ ਦਸਤਾਰ ਦਿਵਸ 13 ਅਪ੍ਰੈਲ ਦੇ ਦਿਨ ਆਓ ਪ੍ਰਣ ਕਰੀਏ ਕਿ ਸਿੱਖੀ ਦੇ ਰੋਅਬ-ਦਾਬ ਦੀ ਪ੍ਰਤੀਕ ਦਸਤਾਰ ਸਜਾਉਣ ਦੀ ਆਦਤ ਪਾਈਏ !

ਪ੍ਰਿੰ: ਨਸੀਬ ਸਿੰਘ ਸੇਵਕ

ਭਾਵੇਂ ਪਗੜੀ ਸਜਾਉਣ ਦਾ ਰਿਵਾਜ਼ ਕਾਫੀ ਪੁਰਾਣਾ ਹੈ ਪਰ ਅਸਲ ਤੌਰ 'ਤੇ ਪੱਗੜੀ/ਦਸਤਾਰ ਸਿਰ 'ਤੇ ਸਜਾਉਣ ਦੀ ਸ਼ੁਰੂਆਤ ਖਾਲਸਾ ਪੰਥ ਦੀ ਸਾਜਨਾ ਨਾਲ ਹੋਈ। ਖਾਲਸੇ ਦੀ ਸਾਜਨਾ ਦੁਨੀਆਂ ਦਾ ਇਕ ਮਹਾਨ ਇਨਕਲਾਬ ਸੀ ਜਿਸ ਨੇ ਜੰਗਾਲ ਲੱਗੀ ਭਾਰਤੀ ਕੌਮ ਨੂੰ ਫੌਲਾਦ ਵਿੱਚ ਬਦਲ ਕੇ ਅਤੀਅੰਤ ਸ਼ਕਤੀਸ਼ਾਲੀ ਬਣਾ ਦਿੱਤਾ ਸੀ। ਇਸ ਕ੍ਰਾਂਤੀਕਾਰੀ ਲਹਿਰ ਵਿਚੋਂ ਹੀ ਪੱਗੜੀ ਅਰਥਾਤ ਦਸਤਾਰ ਨੂੰ ਵੀ ਨਵਾਂ ਤੇ ਸਦੀਵੀ ਮਾਣ ਸਤਿਕਾਰ ਮਿਲਿਆ। ਵੱਖਰੀ ਤੇ ਸੁਹਣੀ ਰੋਅਬ-ਦਾਬ ਵਾਲੀ ਦਿੱਖ ਮਿਲੀ। ਜਿਸ ਨੇ ਅੱਜ ਤੱਕ ਇਸ ਮਾਣ-ਮੱਤੀ ਸ਼ਾਨ ਨੂੰ ਕਾਇਮ ਰੱਖਿਆ ਹੋਇਆ ਹੈ। ਇਸ ਦੇ ਨਾਲ ਹੀ ਗੁਰੂ ਜੀ ਵਲੋਂ ਪੰਜ ਕਕਾਰਾਂ ਵਿੱਚੋਂ ਇੱਕ ਕਕਾਰ, ਕੇਸਾਂ ਦੀ ਸਾਂਭ-ਸੰਭਾਲ ਲਈ ਇਨ੍ਹਾਂ ਨੂੰ ਢੱਕ ਕੇ ਰੱਖਣਾ ਅਤੀ ਜ਼ਰੂਰੀ ਹੈ। ਇਸ ਲਈ ਦਸਤਾਰ ਸਜਾਉਣੀ ਅਤੀ ਜ਼ਰੂਰੀ ਹੈ। ਇਸ ਦਾ ਦੂਜਾ ਰੂਪ ਦੁਮਾਲਾ ਵੀ ਸਜਾਇਆ ਜਾ ਸਕਦਾ ਹੈ। 10-12 ਸਾਲ ਤੱਕ ਦੇ ਬੱਚੇ ਪਟਕਾ ਵੀ ਬੰਨ੍ਹਦੇ ਹਨ। ਇਨ੍ਹਾਂ ਵਿਚੋਂ ਸਭ ਤੋਂ ਉੱਤਮ ਦਸਤਾਰ ਨੂੰ ਹੀ ਮੰਨਿਆ ਜਾਂਦਾ ਹੈ।

ਸਿੱਖੀ ਦੇ ਹਲਾਤਾਂ ਦੇ ਨਾਲ-ਨਾਲ ਦਸਤਾਰ ਦੇ ਹਾਲਾਤ ਵੀ ਬਦਲਦੇ ਗਏ। 18ਵੀਂ ਸਦੀ ਦੇ ਅੰਤ ਤੱਕ, ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਭਾਵੇਂ ਸਿੰਘਾਂ ਨੇ ਅੰਤਾਂ ਦੇ ਤਸੀਹੇ ਝੱਲੇ, ਸ਼ਹੀਦੀਆਂ ਪਾਈਆਂ ਪਰ ਉਨ੍ਹਾਂ ਨੇ ਸਿੱਖੀ, ਸਿਦਕ, ਭਰੋਸਾ ਕਾਇਮ ਰੱਖਿਆ ਤੇ ਦਸਤਾਰ ਦੀ ਆਨ ਤੇ ਸ਼ਾਨ ਵੀ ਬਰਕਰਾਰ ਰੱਖੀ। ਭਾਵੇਂ ਕਿ ਹਾਲਾਤਾਂ ਮੁਤਾਬਕ ਸਿੱਖਾਂ ਦੀ ਗਿਣਤੀ ਬਹੁਤੀ ਨਹੀਂ ਸੀ। 1801ਈ: ਵਿੱਚ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕਾਇਮ ਹੋਇਆ ਤੇ 1839 ਤੱਕ ਭਾਵ ਉਨ੍ਹਾਂ ਦੀ ਮੌਤ ਤੱਕ ਸਿੱਖਾਂ ਦੀ ਗਿਣਤੀ ਇੱਕ ਕਰੋੜ ਤੋਂ ਵੀ ਵੱਧ ਗਈ ਸੀ। ਭਾਵੇਂ ਕਿ ਬਹੁਤੇ ਲੋਕ ਉਚੀਆਂ ਪਦਵੀਆਂ ਲੈਣ ਲਈ ਹੀ ਸਿੰਘ ਸਜੇ ਸਨ ਜੋ ਕਿ ਇਕ ਗੁੱਝਾ ਭੇਦ ਸੀ। ਇਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਸਿੱਖੀ ਦੇ ਵਧਣ-ਫੁੱਲਣ ਦੀ ਪ੍ਰਕਿਰਿਆ ਸ਼ੁਰੂ ਹੋਈ ਪਰ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖੀ ਦੀ ਗਿਣਤੀ ਇੰਨੀ ਘੱਟ ਗਈ ਕਿ 1861 ਦੀ ਮਰਦਮ ਸ਼ੁਮਾਰੀ ਸਮੇਂ ਸਿੱਖਾਂ ਦੀ ਗਿਣਤੀ 18 ਲੱਖ 70 ਹਜ਼ਾਰ ਰਹਿ ਗਈ ਸੀ। ਸਿੱਖ ਲੋਕ ਈਸਾਈ ਮੱਤ ਦੇ ਪ੍ਰਭਾਵ ਹੇਠ ਸਿੱਖੀ ਨੂੰ ਤਿਲਾਂਜਲੀ ਦੇਣ ਲੱਗ ਪਏ ਸਨ। 19ਵੀਂ ਸਦੀ ਦੇ ਆਖਰੀ ਤਿੰਨ ਦਹਾਕਿਆਂ ਵਿੱਚ ਪਹਿਲਾਂ 1873 ਈ: ਵਿੱਚ ਬਣੀ ਸਿੰਘ ਸਭਾ ਅੰਮ੍ਰਿਤਸਰ ਤੇ ਫੇਰ 1879 ਈ: ਵਿੱਚ, ਪਹਿਲੀ ਸਿੰਘ ਸਭਾ ਦੀਆਂ ਉਣਤਾਈਆਂ ਦੀ ਉਪਜ ਵਿੱਚ ਬਣੀ ਸਿੰਘ ਸਭਾ ਲਾਹੌਰ ਨੇ ਸਿੱਖੀ ਦੀ ਡੁੱਬਦੀ ਬੇੜੀ ਬਚਾਉਣ ਲਈ ਅਹਿਮ ਭੂਮਿਕਾ ਨਿਭਾਈ। ਇਸ ਸਿੰਘ ਸਭਾ ਲਾਹੌਰ ਦੇ ਮੋਢੀ ਪ੍ਰੋ: ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਈਆ ਸਿੰਘ, ਭਾਈ ਬਸੰਤ ਸਿੰਘ ਹੁਰੀਂ ਸਨ। 1920 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜੋ ਕਿ ਸਿੰਘ ਸਭਾ ਲਾਹੌਰ ਤੇ ਖਾਲਸਾ ਦੀਵਾਨ ਦਾ ਸੋਧਿਆ ਹੋਇਆ ਰੂਪ ਸੀ, ਹੋਂਦ ਵਿੱਚ ਆਈ। ਜਿਸ ਦੇ ਹੋਰ ਕਾਰਜਾਂ ਸਮੇਤ ਸਿੱਖੀ ਤੇ ਸਰਦਾਰੀ ਨੂੰ ਕਾਇਮ ਰੱਖਣਾ ਸੀ। ਲਗਭਗ 1975ਈ: ਤੱਕ ਹਾਲਾਤ ਠੀਕ ਹੀ ਰਹੇ।

ਫਿਰ ਹੌਲੀ ਹੌਲੀ ਪੰਜਾਬੀ ਲੋਕ ਗੀਤਾਂ ਵਿੱਚ ਵੱਡਾ ਭਾਰੀ ਬਦਲਾਵ ਆਇਆ ਭਾਵ ਡਿਸਕੋ ਨੇ ਘੁਸਪੈਠ ਕਰ ਲਈ। ਬੱਸ ਫੇਰ ਕੀ ਸੀ ਸਿੱਖੀ ਤੇ ਦਸਤਾਰ ਨੂੰ ਇਹ ਘੁਣ ਲੱਗ ਗਿਆ। ਫਿਰ ਵੀ 1982-1995 ਤੱਕ ਸਿੱਖ ਸੰਘਰਸ਼ ਦੌਰਾਨ ਭਾਵੇਂ ਕੁਝ ਵੀ ਹੋਇਆ ਪਰ ਸਿੱਖ ਗੱਭਰੂ ਸਿੰਘ ਸੱਜਣੇ ਸ਼ੁਰੂ ਹੋ ਗਏ ਸਨ। ਪਰ ਪਿਛਲੇ ਦੋ ਦਹਾਕਿਆਂ 'ਚ ਤਾਂ ਸਰਦਾਰੀ ਸਿਰਫ ਗੀਤਾਂ ਵਿੱਚ ਹੀ ਰਹਿ ਗਈ। ਅਸਲੀ ਤੌਰ ਤੇ ਸਰਦਾਰੀ ਅੰਦਰੋਂ ਖੋਖਲੀ ਹੋ ਗਈ। ਪੁੱਤ ਜੱਟਾਂ ਦੇ, ਪੁੱਤ ਸਰਦਾਰਾਂ ਦੇ ਆਦਿ-ਆਦਿ ਸਿਰਫ ਤੇ ਸਿਰਫ ਫੁਕਰਪਣੇ ਤੇ ਰੋਹਬ-ਦਾਵ ਲਈ ਵਰਤੇ ਜਾਣ ਲੱਗੇ। ਇਸ ਦੋ ਢਾਈ ਦਹਾਕਿਆਂ ਦੌਰਾਨ ਪੰਜਾਬ ਦੇ ਨੌਜੁਆਨਾਂ ਦੇ ਸਿਰਾਂ ਤੋਂ ਪੱਗੜੀ ਉੱਡ-ਪੁੱਡ ਗਈ। ਇਸ ਦੀ ਥਾਂ 'ਤੇ ਕੰਨਾਂ ਵਿੱਚ ਮੁੰਦਰੀਆਂ, ਘੋਨ-ਮੋਨ ਸਿਰਾਂ ਦੇ ਨਿੱਤ ਚੜ੍ਹਦੇ ਸੂਰਜ ਨਾਲ ਬਦਲਦੇ ਫੈਸ਼ਨਾਂ ਤੇ ਹੇਅਰ ਸਟਾਇਲ ਨੇ ਗਲਬਾ ਪਾ ਲਿਆ। ਭਾਵ ਇਹ ਕਿ ਸਕੂਲਾਂ, ਕਾਲਜਾਂ ਦੇ ਵਿਦਿਆਰਥੀਆਂ ਸਮੇਤ ਹੋਰ ਗੱਭਰੂਆਂ ਨੂੰ ਵੀ ਪੱਗੜੀ ਤਾਂ ਜਿਵੇਂ ਦੁਸ਼ਮਣ ਲੱਗ ਪਈ। ਉਹ ਪੱਗੜੀ ਬੰਨ੍ਹਣੀ ਸ਼ਾਨ ਦੇ ਉਲਟ ਸਮਝਣ ਲੱਗ ਪਏ।

ਦਸਤਾਰ/ਪੱਗੜੀ ਦੇ ਇਨ੍ਹਾਂ ਹਾਲਾਤਾਂ ਦੇ ਜਿਮੇਂਵਾਰ ਹੋਰ ਵੀ ਕਈ ਕਾਰਨ ਹਨ ਪਰ ਸਾਡੇ ਗਵੱਈਏ ਸਭ ਤੋਂ ਵੱਧ ਜਿਮੇਂਵਾਰ ਹਨ। ਨਵੇਂ-ਨਵੇਂ ਗਾਉਣ ਵਾਲੇ, ਨਵੇਂ-ਨਵੇਂ ਹੇਅਰ ਸਟਾਇਲ, ਨਵੇਂ-ਨਵੇਂ ਗੀਤ ਤੇ ਸਟੇਜ 'ਤੇ ਨੱਚਣ-ਗਾਉਣ ਦੇ ਸਟਾਇਲਾਂ ਨੇ ਨੌਜੁਆਨ ਪੀੜ੍ਹੀ ਨੂੰ ਜਿਵੇਂ ਕੀਲ ਕੇ ਪਟਾਰੀ ਵਿੱਚ ਪਾ ਲਿਆ ਹੋਵੇ। ਇਹ ਗੱਭਰੂ ਮਾਂ-ਬਾਪ ਦੀ ਗੱਲ ਸੁਨਣ ਲਈ ਰਾਜ਼ੀ ਨਹੀਂ। ਮਾਂ-ਬਾਪ ਮਮਤਾ ਦੇ ਅਧੀਨ ਬੇ ਬੱਸ ਹਨ। ਜਿਥੇ ਇਨ੍ਹਾਂ ਗੀਤਕਾਰਾਂ ਨੇ ਪੰਜਾਬੀ ਲੋਕ ਗੀਤਾਂ ਅਤੇ ਪੰਜਾਬੀ ਸਭਿਆਚਾਰ ਨੂੰ ਦੁਨੀਆਂ ਭਰ ਵਿੱਚ ਉਚਾ ਰੁੱਤਬਾ ਦਿਵਾਉਣ ਵਿੱਚ ਅਹਿਮ ਭੂਮਿਕਾ ਨਿਭਾਈ ਹੈ, ਉਥੇ ਹੀ ਇਨ੍ਹਾਂ ਨੇ ਖਾਲਸੇ ਦੀ ਦਸਤਾਰ ਸਿਰਾਂ ਤੋਂ ਲਹਾਉਣ ਵਿੱਚ ਵੀ ਵੱਡਾ ਯੋਗਦਾਨ ਪਾਇਆ ਹੈ। ਲਿਖਣ ਤੋਂ ਭਾਵ ਕਿ ਸਿੱਖੀ ਤੇ ਦਸਤਾਰ ਦਾ ਬੇੜਾ ਗਰਕ ਕਰਨ ਵਿੱਚ ਕੋਈ ਕਸਰ ਨਹੀਂ ਛੱਡੀ। ਫਿਰ ਵੀ ਅੱਜ-ਕੱਲ ਦੇ ਦੌਰ ਵਿੱਚ ਕੁਝ ਕੁ ਕਲਾਕਾਰਾਂ ਨੇ ਪੱਗੜੀ ਦੀ ਆਨ ਤੇ ਸ਼ਾਨ ਕਾਇਮ ਰੱਖੀ ਹੈ ਉਹ ਵਧਾਈ ਦੇ ਪਾਤਰ ਹਨ। ਉਨ੍ਹਾਂ ਦੀ ਬਦੌਲਤ ਹੁਣ ਦੇਖਾ-ਦੇਖੀ ਨਵੇਂ ਉਭਰ ਰਹੇ ਕਲਾਕਾਰਾਂ ਨੇ ਦਸਤਾਰਾਂ ਨੂੰ ਸਿਰਾਂ ਤੇ ਸਜਾਉਣ ਲਈ ਹੱਲਾ-ਸ਼ੇਰੀ ਦਿੱਤੀ ਹੈ ਜਿਸ ਦਾ ਅਸਰ ਸਾਡੇ ਨੌਜੁਆਨਾਂ 'ਤੇ ਵੀ ਦਿਸਦਾ ਨਜ਼ਰ ਆ ਰਿਹਾ ਹੈ। ਲਗਦੈ ਆਉਣ ਵਾਲੇ ਸਾਲਾਂ ਵਿੱਚ ਇਸ ਨੂੰ ਹੋਰ ਸਫਲਤਾ ਮਿਲੇਗੀ ਅਤੇ ਸਾਡੇ ਨੌਜੁਆਨ ਗੱਭਰੂ ਸਿੱਖੀ ਦੀ ਆਨ ਤੇ ਸ਼ਾਨ ਦੇ ਨਾਲ ਸਰਦਾਰੀ ਦੀ ਮਹੱਤਤਾ ਨੂੰ ਸਮਝਣਗੇ ਅਤੇ ਦਸਤਾਰਾਂ ਨੂੰ ਸਿਰਾਂ 'ਤੇ ਸਜਾਉਣਗੇ। ਜਿਸ ਨਾਲ ਦਸਤਾਰਾਂ ਵਾਲੇ ਸਿੰਘਾਂ ਦੀ ਚੜ੍ਹਤ ਦੁਬਾਰਾ ਦਿਖਾਈ ਦੇਵੇਗੀ ਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਇੱਕ ਸ਼ੁਭ ਸੰਦੇਸ਼ ਹੋਵੇਗਾ।

13 ਅਪ੍ਰੈਲ (ਵਿਸਾਖੀ) ਨੂੰ ਅੰਤਰ ਰਾਸ਼ਟਰੀ ਦਸਤਾਰ ਦਿਵਸ ਦੇ ਤੌਰ 'ਤੇ ਦੁਨੀਆ ਭਰ ਵਿੱਚ ਮਨਾਇਆ ਜਾਂਦਾ ਹੈ ਪਰ ਜਿਸ ਤਰ੍ਹਾਂ ਸਰਕਾਰੀ ਤੌਰ ਜਾਂ ਵੱਖ-ਵੱਖ ਸੰਸਥਾਵਾਂ ਵਲੋਂ ਵੱਡੇ ਪੱਧਰ ਤੇ ਹੋਰ ਦਿਵਸ ਮਨਾਏ ਜਾਂਦੇ ਹਨ ਉਸਦੇ ਮੁਕਾਬਲੇ ਇਸ ਦਿਵਸ ਨੂੰ ਸਿੱਖ ਵੀ ਬਹੁਤੀ ਸ਼ਿਦਤ ਨਾਲ ਨਹੀਂ ਮਨਾਉਂਦੇ। ਖਾਸ ਕਰਕੇ, ਜਿਵੇਂ ਵੈਲਨਟਾਇਨ ਡੇ (ਜਿਸ ਦਾ ਸਿੱਖੀ ਨਾਲ ਕੋਈ ਸਬੰਧ ਨਹੀਂ) ਸਿੱਖ ਮੁੰਡੇ -ਕੁੜੀਆਂ ਵੀ ਮਨਾਉਂਦੇ ਹਨ। ਇਸ ਦੇ ਉੱਲਟ ਬਹੁਤੇ ਸਿੱਖ ਘਰਾਣਿਆਂ ਦੇ ਗੱਭਰੂਆਂ ਨੂੰ ਤਾਂ ਅੰਤਰ ਰਾਸ਼ਟਰੀ ਦਸਤਾਰ ਦਿਵਸ ਦੀ ਜਾਣਕਾਰੀ ਵੀ ਨਹੀਂ ਹੈ। ਸਿਰ ਤੇ ਸਜੀ ਦਸਤਾਰ, ਸਰਦਾਰੀ ਦੀ ਵੱਖਰੀ ਪਹਿਚਾਣ ਦੇ ਨਾਲ-ਨਾਲ ਰੋਅਬ ਤੇ ਅਣਖ ਵਾਲੀ ਪਹਿਚਾਣ ਹੈ। ਇਸ ਨੂੰ ਕਾਇਮ ਰੱਖਣ ਦੀ ਜਿਮੇਂਵਾਰੀ ਨੌਜੁਆਨਾਂ ਦੀ ਸਭ ਤੋਂ ਵੱਧ ਹੈ।

ਸੋ ਨੌਜੁਆਨ ਗੱਭਰਓ, ਬੱਚਿਓ, ਆਓ 2016 ਵਾਲੇ ਅੰਤਰ ਰਾਸ਼ਟਰੀ ਦਸਤਾਰ ਦਿਵਸ 'ਤੇ ਪ੍ਰਣ ਕਰੀਏ ਕਿ ਕਲਗੀਆਂ ਵਾਲੇ ਪਾਤਸ਼ਾਹ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਨਮੋਲ ਬਖਸ਼ਿਸ਼ ਨੂੰ ਤਨਦੇਹੀ ਨਾਲ ਸੰਭਾਲੀਏ ਤੇ ਸਿਰਾਂ 'ਤੇ ਦਸਤਾਰ ਸਜਾਉਣ ਦਾ ਪੱਕਾ ਪ੍ਰਣ ਕਰੀਏ ਅਤੇ ਸਰਦਾਰ ਤੇ ਸਰਦਾਰੀ ਵਾਲੇ ਰੋਅਬ ਤੇ ਠਾਠ-ਬਾਠ ਦੀ ਕਾਇਮੀ ਲਈ ਆਪਣਾ-ਆਪਣਾ ਯੋਗਦਾਨ ਪਾਈਏ ਤਾਂ ਕਿ ਆਉਣ ਵਾਲੇ ਆਪਣੇ ਵਾਰਸਾਂ ਲਈ ਸਿੱਖੀ ਤੇ ਸਰਦਾਰੀ ਦਾ ਸਹੀ ਸਹੀ ਅਰਥਾਂ ਵਿੱਚ ਹੋਕਾ ਦਿੱਤਾ ਜਾ ਸਕੇ।

*94652-216530*

—— 0 ——

ਕਿਸ਼ਤ ਨੰ: 13
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ **'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼'** ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* ***ਮੁੱਖ ਸੰਪਾਦਕ***

ਨਾਸਵੰਤ ਸੰਸਾਰ ਦੇ ਮਾਇਕੀ ਪਦਾਰਥਾਂ ਵਿੱਚ ਖਚਿੱਤ ਪੁਰਸ਼ਾਂ ਪ੍ਰਤੀ ਸਤਿਗੁਰੂ ਜੀ ਇਸ ਪ੍ਰਕਾਰ ਉਪਦੇਸ਼ ਕਰਦੇ ਹਨ ਯਥਾ:

**ਸਿਰੀਰਾਗੁ ਮਹਲਾ ੫॥**

**ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ॥ ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ॥ ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ॥੧॥ ਅੰਧੇ ਤੂੰ ਬੈਠਾ ਕੰਧੀ ਪਾਹਿ॥ ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ॥੧॥ ਰਹਾਉ॥ ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥ ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥ ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ॥੨॥ ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ॥ ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ॥ ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ॥੩॥ ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ॥ ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ॥ ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ॥੪॥** ਅੰਗ ੪੩

ਇਸ ਪਵਿੱਤ੍ਰ ਸ਼ਬਦ ਵਿੱਚ ਸਤਿਗੁਰੂ ਜੀ ਇਸ ਪ੍ਰਕਾਰ ਉਪਦੇਸ਼ ਕਰਦੇ ਹਨ।

ਦੇਖੋ ਕੈਸੇ ਅਸਚਰਜ ਕੀ ਬਾਤ ਹੈ ਕਿ ਜੀਵਾਂ ਦੇ ਸਰੀਰ ਇਕ ਘੜੀ ਯਾ ਮੋਹਤ ਦੋ ਘੜੀ ਦੇ ਪਰਾਹੁਣੇ ਹਨ ਭਾਵ ਸ਼ੀਘਰ ਹੀ ਨਾਸ਼ ਹੋ ਜਾਣ ਵਾਲੇ ਹਨ ਤਾਂ ਵੀ ਮੂਰਖ ਪੁਰਸ਼ ਭਜਨ ਕਰਨਾ ਛਡ ਕੁਟੰਬ ਦੇ ਕਾਜ ਸਵਾਰਨ ਵਾਲੇ ਬਨੇ ਬੈਠੇ ਹਨ, ਪਦਾਰਥੋਂ ਕੀ ਇਛਾ ਦੇ ਬਨੇ ਹੋਏ ਅਪਨੀ ਭਲਾਈ ਯੋਗ ਗੁਰੂ ਉਪਦੇਸ਼ ਨੂੰ ਨਹੀਂ ਸਮਝਦੇ, ਗਾਵਾਰੁ, ਮੂਰਖ ਲੋਕ ਜਾਮ ਚੰਡਾਲੋਂ ਕੇ ਵੱਸ ਪੈ ਕੇ ਫੇਰ ਪਛਤਾਂਦੇ ਹਨ॥੧॥

ਅਗੇ ਪਛਤਾਵਾ ਮੇਟਨੇ ਹੇਤ ਸ੍ਰੀ ਗੁਰੂ ਜੀ ਇਸ ਪ੍ਰਕਾਰ ਡਾਂਟ ਕੇ ਉਪਦੇਸ਼ ਕਰਦੇ ਹਨ।

ਕਿ ਹੇ ਅੰਧੇ ਜੀਵੋ, ਤੁਸੀਂ ਬੈਠੇ ਹੋ ਕੰਧੀ ਪਾਹਿ, ਅਰਥਾਤ ਮੌਤ ਰੂਪੀ ਨਦੀ ਦੇ ਸਮੀਪ ਬੈਠੇ ਹੋ ਯਾਂਤੇ ਸ਼ੀਘਰ ਸਮਝੋ ਜੇ ਤੁਹਾਡੇ ਭਲੇ ਹੇਤ ਹੋਵੀ, ਅਰਥਾਤ ਪੂਰਬਲੇ ਕਰਮਾਂ ਅਨੁਸਾਰ ਈਸ਼੍ਵਰ ਕਾ ਲਿਖਾ ਹੂਆ ਹੈ ਤਦ ਤੁਸੀਂ ਸੰਸਾਰ ਦੇ ਨਿਖਿਧ ਕੰਮਾਂ ਨੂੰ ਛੱਡਕੇ ਕੇਵਲ ਗੁਰਾਂ ਦੇ ਹੀ ਉਪਦੇਸ਼ ਕਮਾਵੋ। ਅਪਨੇ ਆਪ ਨੂੰ ਬਾਲ ਜੁਵਾ ਸਮਝਕੇ ਦੇਰ ਮਤ ਕਰੋ॥੧॥

**ਸਰੀਰ ਪਾਤ ਹੋਨੇ ਕੇ ਸਮੇਂ ਦਾ ਕੁੱਝ ਨੇਮ ਨਹੀਂ**

ਇਸ ਪਰ ਗੁਰੂ ਜੀ ਪਰਮਾਨ ਸਹਿਤ ਇਸ ਪ੍ਰਕਾਰ ਉਪਦੇਸ਼ ਕਰਦੇ ਹਨ। ਹੇ ਪੁਰਸ਼ੋ ਹਰੀ ਨਾਹੀ, ਜਿਸ ਤਰ੍ਹਾਂ ਹਰੀ ਖੇਤੀ ਤੁਲਯ ਬਾਲ ਅਵਸਥਾ ਨੂੰ ਕਾਲ ਨਹੀਂ ਛੱਡਦਾ ਇਸੀ ਪ੍ਰਕਾਰ ਨਹ ਡਡੁਰੀ, ਜਵਾਨ ਖੇਤੀ ਤੁਲਯ ਜੁਵਾ ਅਵਸਥਾ ਨੂੰ ਵੀ ਕਾਲ ਨਹੀਂ ਛੱਡਦਾ ਤੈਸੇ ਨਹਿ ਪਕੀ, ਪਕੀ ਖੇਤੀ ਤੁਲਯ ਬ੍ਰਿਥ ਅਵਸਥਾ ਨੂੰ ਭੀ ਕੱਟ ਦੇਣ ਵਾਲਾ ਹੈ।

ਜਮਾਂ ਦੇ ਦੂਤ ਅਰਥਾਤ ਲਾਵੇ, ਕਟਨੇ ਵਾਲੇ ਮਜ਼ਦੂਰ, ਲੈ ਲੈ ਦਾਤ, ਤਪ ਸੂਲਾਦਿ ਬਿਮਾਰੀਆਂ ਰੂਪੀ ਦਾਤੀਆਂ ਆਪਨੇ ਪਾਸ ਲੈ ਕਰਕੇ ਪਹੁਤਿਆ, ਤਿਯਾਰ ਹੋ ਕੇ ਆ ਪਹੁੰਚੇ ਹੀ ਜਾਣੋ। ਜਾ, ਜਦ ਕਿਰਸਾਣ ਦਾ, ਪ੍ਰਮੇਸ਼ਵਰ ਦਾ ਦੇਹ ਰੂਪੀ ਖੇਤ ਕਟਨ ਦਾ ਹੁਕਮ ਹੁੰਦਾ ਹੈ। ਤਾ ਤਦ ਉਹ ਖੇਤਾਰ, ਦੇਹ ਰੂਪੀ ਖੇਤ ਨੂੰ ਮਿਣਿਆ ਮਾਪਕੇ ਲੁਣ, ਕਟ ਦੇਂਦੇ ਹਨ ਭਾਵ ਅਵਸਥਾ ਪੂਰਨ ਭਈ ਦੇਖਕੇ ਇਸ ਨਰ ਨਾਰਾਇਨੀ ਦੇਹ ਦਾ ਨਾਸ਼ ਕਰ ਦੇਂਦੇ ਹਨ॥੨॥

ਅਗੇ ਇਸ ਜੀਵ ਦੀਆਂ ਸਾਰੀਆਂ ਅਵਸਥਾਵਾਂ ਦੀਆਂ ਭੁਲਾਂ ਪ੍ਰਤੀ ਸਤਿਗੁਰੂ ਜੀ ਮਹਾਰਾਜ ਇਹ ਉਪਦੇਸ਼ ਕਰਦੇ ਹਨ ਯਥਾ:-

ਹੇ ਪੁਰਸ਼ੋ! ਪਹਿਲਾ ਪਹਿਰ, ਜੀਵੋਂ ਕੀ ਬਾਲ ਅਵਸਥਾ ਤਾਂ ਧੰਧੇ ਗਇਆ, ਖੇਡਾਂ ਵਿੱਚ ਬੀਤ ਗਈ ਦੂਜੇ ਭਰਿ ਸੋਇਆ,

ਦੂਜੀ ਜੁਬਾਂ ਅਵਸਥਾ ਵਿਸ਼ੇ ਵਿਕਾਰਾਂ ਦੇ ਵੱਸ ਹੋ ਕੇ ਪ੍ਰਮਾਰ ਨੀਂਦਰਾ ਵਿੱਚ ਸੁਤਿਆਂ ਗਵਾਈ ਤੀਜੈ, ਤੀਸਰੀ ਪ੍ਰੌਢਾ ਅਵਸੰਥਾ ਪੁਤ੍ਰ ਕੰਨਯਾਂ ਆਦਿ ਦੇ ਪਾਲਨ ਪੋਸਨ, ਵਿਵਾਹ ਆਦਿਕਾਂ ਲਈ ਝਾਖਿ ਝਖਾਇਆ, ਕਰਜਾ ਕਰ ਸਾਮੱਗ੍ਰੀ ਬਨਾਨੇ ਵਿੱਚ ਖਰਾਬ ਕੀਤੀ, ਫੇਰ ਚਉਥੈ, ਬ੍ਰਿਧ ਅਵਸਥਾ ਵਿੱਚ ਭੋਰੁ ਭਇਆ, ਕਾਲ ਰੂਪੀ ਸੂਰਜ ਚੜ੍ਹ ਆਂਵਦਾ ਹੈ, ਪ੍ਰੰਤੂ ਭਾਗ ਹੀਨ ਜੀਵਾਂ ਨੂੰ ਉਹ ਅਕਾਲ ਪੁਰਖ ਵਾਹਿਗੁਰੂ ਕਦੀ ਚੇਤੇ ਨਹੀਂ ਆਉਂਦਾ ਹੈ, ਪ੍ਰੰਤੂ ਭਾਗ ਹੀਨ ਜੀਵਾਂ ਨੂੰ ਉਹ ਅਕਾਲ ਪੁਰਖ ਵਾਹਿਗੁਰੂ ਕਦੀ ਚੇਤੇ ਨਹੀਂ ਆਉਂਦਾ ਜਿਸ ਨੇ ਉਨ੍ਹਾਂ ਨੂੰ ਜੀਵ, ਪ੍ਰਾਣ ਪਿੰਡ, ਦੇਹ ਦਿਤੀ, ਭਾਵ ਇਹ ਜੀਵ ਚਾਰੋਂ ਅਵਸਥਾਂ ਵਿੱਚ ਉਸ ਪਰੀ ਪੂਰਨ ਪਰਮਾਤਮਾ ਤੋਂ ਬੇਮੁਖ ਰਿਹਾ॥੩॥

ਅਗੇ ਸਤਿਗੁਰੂ ਜੀ ਮਹਾਰਾਜ ਕਲਜੁਗੀ ਜੀਵਾਂ ਦੇ ਉਧਾਰ ਲਈ "ਕੈਸੇ ਜਨ ਪ੍ਰਮੇਸ਼ੁਰ ਕੇ ਸਨਮੁਖ ਹੋਵੇਂ ਹੈ" ਪਰ ਇਸ ਪ੍ਰਕਾਰ ਉਪਦੇਸ਼ ਕਰਦੇ ਹਨ। ਯਥਾ:-

ਹੇ ਪੁਰਸ਼ੋ ਜਿਨ ਜਨੋ ਨੇ ਸਾਧ ਸੰਗਤਿ, ਸ੍ਰੇਸ਼ਟ ਉਪਕਾਰੀ ਪੁਰਖੋਂ ਕੇ ਸੰਗ ਪਰ ਵਾਰਿਆ, ਬਲਿਹਾਰਨੇ ਹੋ ਕਰਕੇ ਅਪਨੇ ਜੀਉ, ਪ੍ਰਾਨ ਅਰਪੇ ਹਨ ਉਨ੍ਹਾਂ ਨੂੰ ਜਿਸਤੇ, ਸਾਧੂ ਜਨਾਂ ਦੀ ਸੰਗਤ ਤੇ ਸੋਝੀ ਪ੍ਰਮੇਸ਼ਵਰ ਸੰਬੰਧੀ ਗਯਾਨ ਦੀ ਮਨ ਵਿੱਚ ਪ੍ਰਾਪਤੀ ਹੋਈ ਹੈ। ਸ੍ਰੀ ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਉਨ੍ਹਾਂ ਮਹਾਤਮਾਂ ਪੁਰਸ਼ਾਂ ਨੇ ਫੇਰ ਸਦੀਵ ਕਾਲ ਉਸ ਪਰੀ ਪੂਰਨ ਪਰਮਾਤਮਾ ਨੂੰ ਅਪਨੇ ਨਾਲ ਹੀ ਅਪਰੋਖਯ ਕੀਤਾ ਹੈ।

ਇਸ ਸੰਸਾਰ ਦੇ ਪ੍ਰਾਣੀ ਅ: ਪੁਰਖ ਤੇ ਬੇ-ਮੁਖ ਹੋ ਕੇ ਅਪਨੇ ਸੁਖਾਂ ਦਾ ਸਾਧਨ ਬਾਹਰ ਮੁਖੀ ਪਦਾਰਥਾਂ ਨੂੰ ਜਾਨਦੇ ਹਨ ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੇ ਅਗਯਾਨੀ ਜਨਾਂ ਨੂੰ ਇਸ ਪ੍ਰਕਾਰ ਉਪਦੇਸ਼ ਕਰਦੇ ਹਨ, ਯਥਾ:-

**ਸਿਰੀਰਾਗੁ ਮਹਲਾ ੫॥**

**ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ॥ ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ ਸਚੁ ਸੁਆਉ॥ ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ॥ ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ॥੧॥ ਮਨ ਮੇਰੇ ਕਰਤੇ ਨੋ ਸਾਲਾਹਿ॥ ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ॥੧॥ ਰਹਾਉ॥ ਦੁਖ ਭੁਖ ਨਹ ਵਿਆਪਈ ਜੇ ਸੁਖ ਦਾਤਾ ਮਨਿ ਹੋਇ॥ ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ॥ ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ॥ ਸੁਖਦਾਤਾ ਗੁਰੁ ਸੇਵੀਐ ਸਭਿ ਅਵਗਣ ਕਢੈ ਧੋਇ॥੨॥ ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ॥ ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ॥ ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ॥ ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ॥੩॥ ਇਕੋ ਦਿਸੈ ਸਜਣੋ ਇਕੋ ਭਾਈ ਮੀਤੁ॥ ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ॥ ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ॥ ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ॥੪॥੫॥੭੫॥** ਅੰਗ ੪੩

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਸੱਜਨ ਜਨੋਂ ਤੁਸੀਂ ਇਸ ਬਾਤ ਪਰ ਨਿਸਚਾ ਕਰੋ ਕਿ ਸੰਸਾਰਕ ਸਾਰੀਆਂ ਬਾਤਾਂ ਭਾਵੇਂ ਵਿਸਰ ਜਾਨ ਪ੍ਰੰਤੂ ਇਕ ਅ: ਪੁਰਖ ਦਾ ਚਿੰਤਨ ਤੁਹਾਡੇ ਆਤਮਾਂ ਤੇ ਨ ਵਿਸਰੇ, ਇਸੀ ਪ੍ਰਕਾਰ ਸਾਰੇ ਸੰਸਾਰਕ ਕਲੇਸ਼ਦਾਈ ਧੰਧੇ ਅਗਨੀ ਵਿੱਚ ਜਾਲਕੇ ਉਸ ਸੱਚੇ ਨਾਮ ਦਾ ਅਰਾਧਨ ਕਰੋ ਜੋ ਸਤਿਵਾਦ ਮਹਾਤਮਾਂ ਨੇ ਤੁਹਾਨੂੰ ਦ੍ਰਿੜਾਇਆ ਹੈ। ਇਸੀ ਪ੍ਰਕਾਰ ਸੰਪੂਰਨ ਪਦਾਰਥ ਦੀ ਆਸ਼ਾ ਦੂਰ ਕਰਕੇ ਤੁਸੀਂ ਇਕੋ ਪ੍ਰਮੇਸ਼ੁਰ ਦੀ ਆਸ ਦਾ ਅਪਨੇ ਆਤਮਾਂ ਵਿੱਚ ਨਿਰਭਰ ਰਖੋ ਕਿਉਂਕਿ ਤੁਸੀਂ ਇਸ ਬਾਤ ਨੂੰ ਅੱਛੀ ਤਰ੍ਹਾਂ ਸਮਝ ਛਡੋ ਕਿ ਜਿਨ੍ਹਾਂ ਲੋਗਾਂ ਨੇ ਸਤਿ-ਸਰੂਪ ਮਹਾਨ ਪ੍ਰਮਾਤਮਾ ਦਾ ਅਰਾਧਨ ਕੀਤਾ ਹੈ ਉਨ੍ਹਾਂ ਹੀ ਪੁਰਖਾਂ ਨੂੰ ਅਗੇ ਉਸ ਦੀ ਸ਼ਰਨ ਵਿੱਚ ਜਗ੍ਹਾ ਮਿਲਦੀ ਹੈ, ਉਸ ਤੋਂ ਬਿਨਾਂ ਇਹ ਜੀਵ ਦਾ ਕੋਈ ਭੀ ਟਿਕਾਨਾ ਨਹੀਂ ਹੈ, ਇਸੀ ਵਾਸਤੇ ਹੇ ਮੇਰੇ ਮਨ ਤੂੰ ਹੋਰ ਪਾਸਯੋਂ ਬਿਰਤੀ ਹਟਾ ਕੇ ਇਕ ਅਪਨੇ ਉਤਪਨ ਕਰਨੇ ਵਾਲੇ ਦੀ ਸ਼ਲਾਘਾ ਕਰ, ਜਿਸ ਤੇ ਤੂੰ ਸਾਰੀਆਂ ਅਪਨੀਆਂ ਸਿਆਨਪਾਂ ਨੂੰ ਤਿਆਗ ਕੇ ਉਸ ਮਹਾਨ ਪ੍ਰਮਾਤਮਾ ਦੀ ਸਰਨ ਅੰਗੀਕਾਰ ਕਰ ਕਿਉਂਕਿ ਜੇ ਕਦੇ ਤੇਰੇ ਮਨ ਦੇ ਵਿੱਚ ਉਹ ਸੁਖਦਾਤਾ ਪ੍ਰਮੇਸ਼ਰ ਹੋਵੇਗਾ ਤਦ ਤੇਰੇ ਸਾਰੇ ਦੁਖ ਭੁਖ ਆਦਿਕ ਕਲੇਸ਼ ਭਜ ਜਾਨਗੇ, ਅਰ ਪ੍ਰਮ ਸੁਖਾਂ ਦੀ ਪ੍ਰਾਪਤੀ ਹੋਵਗੀ, ਅਰ ਤੈਨੂੰ ਨਿਸਚੇ ਕਰਨਾ ਚਾਹੀਦਾ ਹੈ ਕਿ ਤੂੰ ਕਿਸੇ ਕੰਮ ਕਰਦੇ ਭੀ ਨਹੀਂ ਛਿਜੈਗਾ ਜੇ ਤੇਰੇ ਮਨ ਦੇ ਵਿੱਚ ਕਰਤਾ ਅਰਥਾਤ ਪ੍ਰਮਾਤਮਾ ਹੋਵੇਗਾ ਤਾਂ ਤੇ ਤੁਸੀਂ ਇਸ ਪ੍ਰਕਾਰ ਦਾ ਨਿਸਚੇ ਕਰੋ ਕਿ ਹੇ ਅ: ਪੁਰਖ ਜਿਸ ਨੂੰ ਆਪ ਹੱਥ ਦੇਕੇ ਰੱਖਦੇ ਹੋ ਉਸ ਨੂੰ ਕੋਈ ਭੀ ਮਾਰ ਨਹੀਂ ਸਕਦਾ, ਜਿਸ ਤੇ ਤੁਸੀਂ ਸੁਖਾਂ ਦੇ ਦੇਨੇ ਵਾਲੇ ਪਰਮੇਸ਼ੁਰ ਨੂੰ ਅਰਾਧਨ ਕਰੋ ਜਿਸ ਦਾ ਸਿਮਰਨ ਕਰਨਾ ਸਾਰੇ ਅਵਗੁਣਾਂ ਦੇ ਨਾਸ਼ ਕਰਨੇ ਹਾਰਾ ਹੈ, ਇਸ ਵਾਸਤੇ ਹੇ ਸੇਵਕ ਜਨੋਂ ਆਪ

ਉਸ ਪ੍ਰਮਾਤਮਾਂ ਦੀ ਸੇਵਾ ਅੰਗੀਕਾਰ ਕਰੋ ਜਿਸ ਤੇ ਤੁਸੀਂ ਉਸੀ ਦੇ ਪ੍ਰਤਾਪ ਤੇ ਸੰਪੂਰਨ ਸੁਖਾਂ ਨੂੰ ਪ੍ਰਾਪਤ ਹੋਣ ਤੇ ਅਰ ਉਨ੍ਹਾਂ ਦੀ ਪ੍ਰਸੰਨਤਾ ਦੇ ਹੀ ਅਧੀਨ ਹੋ ਜਿਸ ਤੇ ਉਹ ਆਪ ਹੀ ਸਭ ਕੁਝ ਕਰਨੇ ਅਤੇ ਕਰਾਵਨੇਹਾਰਾ ਹੈ ਅਤੇ ਮੈਂ ਸਤਿਗੁਰੂ ਅਰਥਾਤ ਮਹਾਨ ਸਤ ਸਰੂਪ ਅ: ਪੁਰਖ ਦੇ ਬਲਹਾਰੇ ਹਾਂ ਜਿਸ ਤੇ ਉਹ ਸਾਰੀਆਂ ਹੀ ਇਛਾਂ ਪੂਰਨ ਕਰਨੇ ਹਾਰਾ ਹੈ ਕਿੰਤੂ ਹੇ ਸਜਨ ਜਨੋ ਤੁਸੀਂ ਅਪਨੇ ਮਨ ਦੇ ਵਿੱਚ ਇਹ ਨਿਸਚਾ ਕਰੋ ਕਿ ਅਸੀਂ ਇਕੋ ਪ੍ਰਮਾਤਮਾ ਦਾ ਦਰਸ਼ਨ ਕਰੀਏ ਅਤੇ ਇਕੋ ਸੱਚਾ ਭਾਈ ਅਤੇ ਮ੍ਰਿਤ ਹੈ ਜਿਸ ਦੇ ਤੁੱਲ ਕੋਈ ਸੰਸਾਰਕ ਭਾਈ ਬੰਧੂ ਅਤੇ ਮਿਤ੍ਰ ਦੂਸਰਾ ਨਹੀਂ ਹੈ, ਅਰ ਇਹ ਸਾਰੀ ਸ੍ਰਿਸ਼ਟੀ ਦੀ ਸਾਮੱਗਰੀ ਦਾ ਇਕੋ ਪਤੀ ਹੈ ਅਰ ਉਸ ਇਕ ਦੀ ਹੀ ਸੰਪੂਰਨ ਮਰਯਾਦਾ ਸੰਸਾਰ ਪਰ ਪਰਵਿਰਤ ਰਹੀ ਹੈ, ਜਿਸ ਤੇ ਜਦ ਇਸ ਜੀਵ ਦਾ ਮਨ ਉਸ ਇਕ ਪ੍ਰਮਾਤਮਾ ਨੂੰ ਹੀ ਮਨਨ ਕਰਦਾ ਹੈ ਤਦ ਇਸ ਦਾ ਚਿੱਤ ਅਤਯੰਤ ਕਰਕੇ ਨਿਸਚਲ ਅਰਥਾਤ ਸਥਿਤ ਹੋ ਜਾਂਦਾ ਹੈ ਅਤੇ ਗੁਰੂ ਜੀ ਕਥਨ ਕਰਦੇ ਹਨ ਕਿ ਜਿਤਨਾ ਖਾਣਾ ਅਰ ਪਹਰਨਾ ਆਦਿਕ ਸੰਸਾਰਕ ਸੁਖਾਂ ਦੇ ਸਾਧਨ ਭੀ ਹਨ ਸੋ ਇਹ ਸਭ ਉਸ ਸਚੇ ਦੇ ਪ੍ਰਦਾਨ ਕੀਤੇ ਹੋਏ ਹਨ ਜਿਸ ਤੇ ਅਸੀਂ ਉਸ ਦੀ ਟੇਕ ਅਰਥਾਤ ਓਟ ਪਕੜੀ ਹੋਈ ਹੈ।

ਕਿਆ ਇਸ ਸ਼ਬਦ ਦੇ ਵਿਚਾਰਨ ਹਾਰੇ ਭੀ ਕਦੇ ਹੋਰ ਜਗ੍ਹਾ ਭਟਕਨਗੇ?

ਇਸ ਸੰਸਾਰ ਦੇ ਪ੍ਰਾਣੀ ਅ: ਪੁਰਖ ਤੋਂ ਬੇ-ਮੁੱਖ ਹੋ ਕੇ ਸੰਸਾਰਕ ਹੋਰ ਪਦਾਰਥਾਂ ਵਿੱਚ ਲੰਪਟ ਹੋ ਰਹੇ ਹਨ ਅਤੇ ਉਨ੍ਹਾਂ ਦੀ ਪ੍ਰਾਪਤੀ ਨੂੰ ਹੀ ਅਪਨੇ ਸੁਖ ਦਾ ਅਤੇ ਸ਼ੋਭਾ ਸਾਧਨ ਮੰਨਦੇ ਹਨ ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਜੀਵਾਂ ਨੂੰ ਕੇਵਲ ਅ: ਪੁਰਖ ਦੀ ਪ੍ਰਾਪਤੀ ਹੋਨੀ ਹੀ ਸਭ ਨਿਧੀਆਂ ਦੀ ਨਿਧੀ ਕਥਨ ਕਰਦੇ ਹਨ ਯਥਾ:-

**ਸਿਰੀਰਾਗੁ ਮਹਲਾ ੫॥**

**ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ॥ ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ॥ ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ॥ ਮੇਰੇ ਮਨ ਏਕਸ ਸਿਉ ਚਿਤੁ ਲਾਇ॥ ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ॥੧॥ ਰਹਾਉ॥ ਲਖ ਖੁਸੀਆ ਪਾਤਿਸਾਹਿਆ ਜੇ ਸਤਿਗੁਰੁ ਨਦਰਿ ਕਰੇਇ॥ ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ॥ ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ॥੨॥ ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ॥ ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ॥ ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ॥੩॥ ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ॥ ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ॥ ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥੪॥੬॥** ਅੰਗ ੪੪

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਸਜਨ ਜਨੋ ਜੋ ਤੁਹਾਡੇ ਸਾਰੇ ਸੰਸਾਰਕ ਪਦਾਰਥਾਂ ਦੇ ਖਯਾਲ ਦੂਰ ਹੋ ਕੇ ਇਕ ਅ: ਪੁਰਖ ਦੀ ਪ੍ਰਾਪਤੀ ਹੋ ਜਾਵੇ, ਤਦ ਹੀ ਤੁਹਾਡਾ ਜਨਮਨਾ ਇਸ ਸੰਸਾਰ ਪਰ ਸਫਲਾ ਹੋ ਸਕਦਾ ਹੈ ਜਦ ਉਸ ਸਤਿ ਸਰੂਪ ਅ: ਪੁਰਖ ਦਾ ਸਤ ਕਥਨ ਤੁਹਾਡੇ ਅਰਾਧਨ ਅਤੇ ਵਿਚਾਰਨ ਵਿੱਚ ਆਵੇ ਪ੍ਰੰਤੂ ਉਤਮ ਪੁਰਖਾਂ ਦੀ ਸੱਚੀ ਬਾਣੀ ਤੇ ਓਸੇ ਹੀ ਪੁਰਖ ਨੂੰ ਉਹ ਪਵਿਤ੍ਰ ਮਹਲ ਅਰਥਾਤ ਅਸਥਾਨ ਪ੍ਰਾਪਤ ਹੁੰਦਾ ਹੈ ਜਿਸ ਦੇ ਪੂਰਬ ਜਨਮ ਦੇ ਭਾਗ ਉਦੇ ਹੁੰਦੇ ਹਨ, ਇਸ ਵਾਸਤੇ ਹੇ ਮੇਰੇ ਮਨ ਤੂੰ ਇਕ ਅਕਾਲ ਪੁਰਖ ਨਾਲ ਅਪਨੇ ਚਿੱਤ ਨੂੰ ਲਗਾਓ ਕਿਉਂਕਿ ਉਸ ਇੱਕ ਪ੍ਰਮੇਸ਼ਵਰ ਤੋਂ ਬਿਨਾਂ ਹੋਰ ਸਭ ਕੁਝ ਕੜਾ ਜੰਜਾਲ ਹੈ ਜੋ ਮਾਇਆ ਦੇ ਮੋਹ ਦਾ ਕਾਰਜ ਹੈ, ਤਾਂ ਤੇ ਤੁਸੀਂ ਬਾਹਰ ਮੁਖੀ ਰਾਜ ਆਦਿਕ ਦੇ ਸੁਖਾਂ ਤੇ ਉਪਰਾਮ ਹੋ ਕੇ ਇਹ ਖਯਾਲ ਕਰੋ ਕਿ ਲੱਖਾਂ ਆਨੰਦ ਅਤੇ ਲੱਖਾਂ ਹੀ ਪਾਤਸ਼ਾਹੀਆਂ ਦੀਆਂ ਨਿਧੀਆਂ ਉਨ੍ਹਾਂ ਪੁਰਖਾਂ ਦੇ ਪਾਸ ਹੀ ਪ੍ਰਾਪਤ ਹੋ ਜਾਂਦੀਆਂ ਹਨ ਜਿਨ੍ਹਾਂ ਪਰ ਪ੍ਰਮੇਸ਼ਵਰ ਅਪਨੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਕਿਉਂਕਿ ਚੌਦਾਂ ਲੋਕਾਂ ਦਾ ਰਾਜ ਭਾਗ ਪਾ ਕੇ ਭੀ ਆਤਮਾਂ ਸ਼ਾਂਤਿ ਨੂੰ ਪ੍ਰਾਪਤ ਨਹੀਂ ਹੁੰਦਾ ਪ੍ਰੰਤੂ ਅ: ਪੁਰਖ ਦਾ ਅਰਾਧਨ ਇਕ ਨਿਮਖ ਮਾਤ੍ਰ ਕਰਨੇ ਤੇ ਭੀ ਇਸ ਪੁਰਖ ਦਾ ਤਨ ਅਤੇ ਮਨ ਤ੍ਰੈ ਤਾਪ ਦੀ ਅਗਨ ਤੇ ਸ਼ਾਂਤ ਹੋ ਜਾਂਦਾ ਹੈ, ਕਿੰਤੂ ਇਹ ਪਰਮ ਸੁਖ ਹਰ ਇਕ ਦੇ ਵਾਸਤੇ ਨਹੀਂ ਹੈ ਅਰਥਾਤ ਜਿਸ ਪੁਰਖ ਦੇ ਪੂਰਬ ਕੀਤੇ ਹੋਏ ਸ਼ੁਭ ਕਰਮ ਮਸਤਕ ਪਰ ਜਾਗਦੇ ਹਨ ਓਹੋ ਪੁਰਖ ਉਸ ਮਹਾਨ ਪ੍ਰਮਾਤਮਾ ਦੇ ਚਰਨਾਂ ਦੀ ਓਟ ਲੈਂਦਾ ਹੈ, ਇਸੀ ਲਈ ਓਹੋ ਮਹੂਰਤ ਅਤੇ ਘੜੀ ਸਫਲੀ ਹੈ ਜਿਸ ਵਿੱਚ ਸਤ ਸਰੂਪ ਪ੍ਰਮਾਤਮਾ ਨਾਲ ਪ੍ਰੇਮ ਹੁੰਦਾ ਹੈ ਇਸ ਤੇ ਬਿਨਾਂ ਜੋ ਸਮਾਂ ਮਿਥਯਾ ਵਿਕਾਰਾਂ ਵਿੱਚ ਬੀਤਦਾ ਹੈ ਸੋ ਨਿਸਫਲ ਜਾਂਦਾ ਹੈ, ਕਿਉਂਕਿ ਹੋਰ ਪਦਾਰਥਾਂ ਵਲ ਪੈਨ ਤੇ ਇਸ ਆਤਮਾਂ ਨੂੰ ਕਈ ਪ੍ਰਕਾਰ ਦੇ ਕਲੇਸ਼ ਆ ਕੇ ਸਤਾਉਂਦੇ ਹਨ ਅਤੇ ਜਦ ਇਸ ਦਾ ਸਚੇ ਪ੍ਰਮੇਸ਼ਵਰ ਨਾਲ ਪਯਾਰ ਹੁੰਦਾ

ਹੈ ਤਦ ਸਾਰੇ ਦੁਖ ਅਤੇ ਸੰਤਾਪ ਦੂਰ ਹੋ ਜਾਂਦੇ ਹਨ ਜਿਸ ਦਾ ਕਾਰਨ ਇਹ ਹੁੰਦਾ ਹੈ ਜੋ ਉਨ੍ਹਾਂ ਭਗਤਾਂ ਨੂੰ ਉਸੀ ਦਾ ਅਸਰ ਅਰਥਾਤ ਆਸਰਾ ਹੁੰਦਾ ਹੈ, ਤਾਂ ਤੇ ਜਿਨਾਂ ਪੁਰਖਾਂ ਨੂੰ ਉਹ ਪਰਮਾਤਮਾਂ ਬਾਂਹ ਤੋਂ ਪਕੜਕੇ ਇਸ ਸੰਸਾਰ ਸਾਗਰ ਤੋਂ ਕੱਢਦੇ ਹਨ ਸੋਈ ਇਸ ਤੋਂ ਪਾਰ ਹੋ ਜਾਂਦੇ ਹਨ।

ਉਸ ਪਰਮਾਤਮਾ ਦੇ ਪਾਉਨ ਲਈ ਕੋਈ ਖਾਸ ਅਸਥਾਨ ਉੱਤਮ ਨਹੀਂ ਹੈ ਕਿੰਤੂ ਉਸ ਦੇ ਗਯਾਨ ਲਈ ਉਹੋ ਅਸਥਾਨ ਉਤਮ ਅਤੇ ਸੁੰਦਰ ਹੈ ਜਿਸ ਵਿੱਚ ਮਹਾਤਮਾਂ ਸੰਤ ਜਨਾਂ ਦੀ ਸਭਾ ਹੁੰਦੀ ਹੈ ਅਰਥਾਤ ਜਿਸ ਅਸਥਾਨ ਵਿੱਚ ਉਹ ਬਰਾਜਦੇ ਹਨ, ਪ੍ਰੰਤੂ ਉਸ ਅਸਥਾਨ ਵਿੱਚ ਉਨ੍ਹਾਂ ਹੀ ਪੁਰਖਾਂ ਨੂੰ ਢੋਈ ਅਰਥਾਤ ਜਾਨ ਦੀ ਆਗਯਾ ਮਿਲਦੀ ਹੈ ਜਿਨ੍ਹਾਂ ਨੂੰ ਸੰਪੂਰਨ ਸ਼ੁਭ ਗੁਨ ਵਾਲੇ ਕ੍ਰਿਤ ਤਤ ਵੇਤਾ ਪੁਰਖਾਂ ਦੀ ਪਰਾਪਤੀ ਹੁੰਦੀ ਹੈ ਕਿਉਂਕਿ ਉਨ੍ਹਾਂ ਦੇ ਪਵਿਤ੍ਰ ਉਪਦੇਸ਼ਾਂ ਨੂੰ ਧਾਰਨ ਕਰਕੇ ਇਹ ਜੀਵ ਉਸ ਅਚੱਲ ਪ੍ਰਮਾਤਮਾ ਵਿੱਚ ਅਪਨਾ ਘਰ ਬੰਨ੍ਹ ਲੈਂਦਾ ਹੈ ਅਰਥਾਤ ਨਿਵਾਸ ਕਰ ਲੈਂਦਾ ਹੈ ਜਿਸ ਜਗ੍ਹਾ ਮੁਕਤੀ ਦੀ ਪਰਾਪਤੀ ਹੁੰਦੀ ਹੈ ਅਰ ਮੌਤ ਅਤੇ ਬੁਢੇਪੇ ਆਦਿਕ ਦੇ ਕਲੇਸ਼ ਜਿਥੇ ਨਹੀਂ ਪਰਵੇਸ਼ ਕਰਦੇ, ਅਰਥਾਤ ਉਹ ਭਗਤ ਜਨ ਸਦਾ ਦੀ ਜ਼ਿੰਦਗੀ ਨੂੰ ਪਰਾਪਤ ਕਰ ਲੈਂਦੇ ਹਨ।

ਕਿਆ ਇਸ ਸ਼ਬਦ ਦੇ ਵਿਚਾਰਨ ਹਾਰੇ ਭਾਈ ਭੀ ਅਕਾਲ ਪੁਰਖ ਤੇ ਬੇਮੁਖ ਹੋਨਗੇ?

ਇਸ ਸੰਸਾਰ ਦੇ ਪ੍ਰਾਣੀ ਅਪਨੇ ਸੁਖਾਂ ਦੇ ਵਾਸਤੇ ਜਗਤ ਦੇ ਧਨੀ ਪੁਰਖਾਂ ਦੀ ਸਰਨ ਲੈਂਦੇ ਹਨ ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਇਹ ਉਪਦੇਸ਼ ਕਰਦੇ ਹਨ ਕਿ ਹੇ ਭਾਈ ਸਜਨ ਜਨੋ ਤੁਹਾਨੂੰ ਅ: ਪੁਰਖ ਤੋਂ ਛੁਟ ਕਿਸੇ ਹੋਰ ਦੇ ਅਧੀਨ ਨਹੀਂ ਹੋਨਾ ਚਾਹੀਏ ਯਥਾ:-

**ਸ੍ਰੀਰਾਗੁ ਮਹਲਾ ੫॥**

**ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ॥ ਤਿਸ ਹੀ ਕੀ ਕਰਿ ਆਸ ਮਨ ਜਿਸ ਕਾ ਸਭਸੁ ਵੇਸਾਹੁ॥ ਸਭਿ ਸਿਆਣਪਾ ਛਡਿ ਕੈ ਗੁਰ ਕੀ ਚਰਣੀ ਪਾਹੁ॥੧॥ ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ॥ ਆਠ ਪਹਰ ਪ੍ਰਭੁ ਧਿਆਇ ਤੂੰ ਗੁਣ ਗੋਇੰਦ ਨਿਤ ਗਾਉ॥੧॥ ਰਹਾਉ॥ ਤਿਸ ਕੀ ਸਰਨੀ ਪਰੁ ਮਨਾ ਜਿਸੁ ਜੇਵਡੁ ਅਵਰੁ ਨ ਕੋਇ॥ ਜਿਸੁ ਸਿਮਰਤ ਸੁਖੁ ਹੋਇ ਘਣਾ ਦੁਖੁ ਦਰਦੁ ਨ ਮੂਲੇ ਹੋਇ॥ ਸਦਾ ਸਦਾ ਕਰਿ ਚਾਕਰੀ ਪ੍ਰਭੁ ਸਾਹਿਬੁ ਸਚਾ ਸੋਇ॥੨॥ ਸਾਧਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ॥ ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥ ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ॥੩॥ ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ॥ ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ॥ ਨਾਨਕ ਕਉ ਪ੍ਰਭ ਮਇਆ ਕਰਿ ਸਚੁ ਦੇਵਹੁ ਅਪੁਣਾ ਨਾਉ॥੪॥੭॥੭੭॥**

ਅੰਗ ੪੪

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਐ ਮੇਰੇ ਮਨ ਤੂੰ ਉਸ ਅ: ਪੁਰਖ ਦਾ ਸੇਵਨ ਕਰ ਜੋ ਸਾਰੇ ਪਾਤਸ਼ਾਹਾਂ ਦੇ ਸਿਰ ਸੱਚਾ ਪਾਤਸ਼ਾਹ ਹੈ, ਅਰ ਤੂੰ ਓਸੇ ਦੀ ਹੀ ਅਪਨੇ ਮਨ ਵਿੱਚ ਆਸ਼ਾ ਕਰ ਜਿਸ ਪਰ ਸਭਨਾਂ ਦਾ ਭਰੋਸਾ ਹੈ, ਇਸ ਵਾਸਤੇ ਤੂੰ ਸਾਰੀਆਂ ਸਿਆਣਪਾਂ ਨੂੰ ਤਿਆਗਕੇ ਮਹਾਤਮਾਂ, ਸਤਿ ਉਪਦੇਸ਼ਾਂ ਦੀ ਸਰਨ ਅਖਤਿਆਰ ਕਰ, ਤਾਂ ਤੇ ਐਸੇ ਪੁਰਖਾਂ ਦੇ ਸਤਿਸੰਗ ਕਰਕੇ ਹੇ ਮੇਰੇ ਮਨ ਤੂੰ ਸਹਜੇ ਹੀ ਸੁਖ ਨਾਲ ਅਪਨੇ ਪਰਮੇਸ਼ਵਰ ਦੇ ਨਾਮ ਦਾ ਅਰਾਧਨ ਕਰਕੇ ਮੁਕਤੀ ਨੂੰ ਪਰਾਪਤ ਕਰੇਗਾ ਜਿਸ ਤੇ ਤੂੰ ਅਠ ਪਹਰ ਅਕਾਲ ਪੁਰਖ ਦਾ ਅਰਾਧਨ ਕਰ ਅਤੇ ਉਸ ਪ੍ਰਕਾਸ਼ ਸਰੂਪ ਪ੍ਰਮਾਤਮਾ ਦੇ ਗੁਣਾਂ ਦਾ ਸਦਾ ਹੀ ਵਰਨਨ ਕਰ।

ਹੇ ਮੇਰੇ ਮਨ ਤੂੰ ਉਸ ਦੀ ਸ਼ਰਨ ਅਖਤਿਆਰ ਕਰ ਜਿਸ ਦੇ ਕੇਡਾ ਵਡਾ ਹੋਰ ਕੋਈ ਭੀ ਨਹੀਂ ਹੈ, ਫਿਰ ਜਿਸ ਦੇ ਸਿਮਰਨ ਕਰਨੇ ਤੇ ਸੰਪੂਰਨ ਸੁਖਾਂ ਦੀ ਪਰਾਪਤੀ ਹੋ ਸਕਦੀ ਹੈ ਅਤੇ ਦੁਖ ਅਪਨੇ ਅਗਯਾਨ ਸਮੇਤ ਹੀ ਦੂਰ ਹੋ ਜਾਂਦੇ ਹਨ, ਤਾਂ ਤੇ ਹੇ ਮਨ ਜੇ ਤੈਂ ਕਿਸੇ ਦੀ ਚਾਕਰੀ ਕਰਨੀ ਹੈ ਤਾਂ ਤੂੰ ਸਦਾ ਦੇ ਲਈ ਓਸੇ ਅਕਾਲ ਪੁਰਖ ਦੀ ਚਾਕਰੀ ਕਰ ਕਿਉਂਕਿ ਉਹ ਪ੍ਰਭੂ ਸਚਾ ਸਾਹਿਬ ਹੈ ਜਿਸ ਦੇ ਅਗੇ ਦੁਨੀਆਂ ਦੇ ਪਾਤਸ਼ਾਹ ਨਿਤ ਰਹਨੇ ਵਾਲੇ ਨਹੀਂ ਹਨ।

ਉਸ ਪ੍ਰਮੇਸ਼ਵਰ ਦੀ ਪ੍ਰਾਪਤੀ ਦੇ ਵਾਸਤੇ ਮਹਾਤਮਾਂ ਪੁਰਖਾਂ ਦੇ ਸਤਿਸੰਗ ਵਿੱਚ ਨਿਵਾਸ ਕਰ ਜਿਸ ਦੇ ਕਾਰਨ ਤੇ ਰੀ ਯਮ ਦੀ ਫਾਹੀ ਦੂਰ ਹੋ ਜਾਏ, ਅਰ ਉਨ੍ਹਾਂ ਦੀ ਸੰਗਤ ਵਿੱਚ ਰਹਕੇ ਸੰਪੂਰਨ ਸੁਖਾਂ ਦੇ ਦਾਤੇ ਅਤੇ ਸਾਰੇ ਡਰਾਂ ਨਾਸ਼ ਕਰਨੇ ਵਾਲੇ ਦੇ ਅਗੇ ਅਪਨੀ ਮੁਕਤੀ ਦੇ ਵਾਸਤੇ ਤੂੰ ਅਰਦਾਸ ਅਰਥਾਤ ਬੇਨਤੀ ਕਰ, ਜਿਸ ਨੂੰ ਸੁਣਕੇ ਜੇ ਕਦੇ ਉਹ ਮਿਹਰਵਾਨ ਪਰਮਾਤਮਾ ਤੇਰੇ ਪਰ ਮਿਹਰ ਕਰੇ ਤਦ ਸਾਰੇ ਕਾਰਜ ਰਾਸ ਆ ਸਕਦੇ ਹਨ ਕਿਉਂਕਿ ਉਹ ਪ੍ਰਮਾਤਮਾ ਵਡੇ ਤੋਂ ਵਡਾ ਅਤੇ ਊਚੇ ਤੋਂ ਊਚਾ ਕਥਨ ਕੀਤਾ ਜਾਂਦਾ ਹੈ ਜਿਸ ਦੇ ਤੁਲ ਦੂਜਾ

ਹੋਰ ਕੋਈ ਭੀ ਨਹੀਂ ਹੈ ਫਿਰ ਜਿਸ ਦਾ ਕੋਈ ਵਰਨ ਅਤੇ ਚਿਹਨ ਅਰਥਾਤ ਖਾਸ ਨਿਸ਼ਾਨ ਨਹੀਂ ਹੈ ਜੈਸਾ ਕਿ ਅਲਪੱਗ ਜੀਵਾਂ ਦੇ ਹੁੰਦੇ ਹਨ ਅਰ ਨ ਉਸ ਦੀ ਕੋਈ ਕੀਮਤ ਹੀ ਪਾਇ ਸਕਦਾ ਹੈ, ਇਸ ਵਾਸਤੇ ਸ੍ਰੀ ਗੁਰੂ ਜੀ ਮਹਾਰਾਜ ਕਥਨ ਕਰਦੇ ਹਨ ਕਿ ਹੇ ਅਕਾਲ ਪੁਰਖ ਆਪ ਮੇਰੇ ਪਰ ਕਿਰਪਾ ਕਰੋ ਅਰ ਅਪਨਾ ਸੱਚਾ ਨਾਮ ਮੈਨੂੰ ਪ੍ਰਦਾਨ ਕਰੋ।

ਕਿਆ ਇਸ ਸਬਦ ਦੇ ਵਿਚਾਰਨ ਹਾਰੇ ਭਾਈ ਭੀ ਕਦੇ ਅਕਾਲ ਪੁਰਖ ਤੋਂ ਛੁਟ ਕਿਸੇ ਦੂਸਰੇ ਦੀ ਸਰਨ ਅੰਗੀਕਾਰ ਕਰਨਗੇ?

ਇਸ ਸੰਸਾਰ ਦੇ ਪ੍ਰਾਣੀ ਅਪਨੇ ਮਨੋਰਥ ਦੇ ਪੂਰੇ ਕਰਨੇ ਵਾਸਤੇ ਕਈਆਂ ਦੇਵੀ ਦੇਵਤਿਆਂ ਪੱਥਰਾਂ ਅਤੇ ਮਕਬਰਿਆਂ ਤੋਂ ਸਹੈਤਾ ਮੰਗਦੇ ਹਨ ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੇ ਅਗਯਾਨੀ ਪੁਰਖਾਂ ਨੂੰ ਇਹ ਉਪਦੇਸ਼ ਕਰਦੇ ਹਨ ਕਿ ਹੇ ਸੱਜਣ ਪੁਰਸ਼ੋ ਅਕਾਲ ਪੁਰਖ ਦੇ ਨਾਮ ਤੋਂ ਬਿਨਾਂ ਹੋਰ ਕੋਈ ਐਸਾ ਸਹਾਇਕ ਨਹੀਂ ਜੋ ਸਦਾ ਤੁਹਾਡਾ ਸੰਗ ਕਰ ਸੱਚਾ ਸਹਾਇਕ ਕਹਾਵੇ, ਯਥਾ:-

**ਸ੍ਰੀਰਾਗੁ ਮਹਲਾ ੫ ॥**

**ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ॥ ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ॥ ਸਾਧਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ॥੧॥ ਮੇਰੇ ਮਨ ਹਰਿ ਹਰਿ ਨਾਮੁ ਧਿਆਇ॥ ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ॥੧॥ ਰਹਾਉ॥ ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ॥ ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ॥ ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ॥੨॥ ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ॥ ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ॥ ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ॥੩॥ ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ॥ ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ॥ ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ॥੪॥੮॥੭੮॥**

ਅੰਗ ੪੪

ਇਸ ਪਵਿਤ੍ਰ ਸ਼ਬਦ ਦਾ ਭਾਵ ਏਹ ਹੈ ਕਿ ਜੋ ਪ੍ਰੇਮੀ ਜਨ ਅਕਾਲ ਪੁਰਖ ਦੇ ਨਾਮ ਦਾ ਅਰਾਧਨ ਕਰਦੇ ਹਨ ਉਹ ਇਸ ਲੋਕ ਵਿੱਚ ਆਨੰਦ ਰਹਿੰਦੇ ਹਨ ਅਤੇ ਅੱਗੇ ਉਨ੍ਹਾਂ ਦੇ ਮੁਖ ਉਜਲ ਹੁੰਦੇ ਹਨ, ਕਿਉਂਕਿ ਇਹ ਨਾਮ ਜੋ ਪੂਰੇ ਗੁਰਾਂ ਤੋਂ ਮਿਲਦਾ ਹੈ ਇਹ ਇਕ ਐਸਾ ਪਦਾਰਥ ਹੈ ਜੋ ਸਾਰੇ ਲੋਕ ਅਰਥਾਤ ਚੌਦਾ ਲੋਕਾਂ ਵਿੱਚ ਹੀ ਪ੍ਰਗਟ ਹੈ, ਇਸ ਤੇ ਬਿਨਾਂ ਜੋ ਮਹਾਤਮਾਂ ਦੀ ਸੰਗਤ ਕਰਨੇ ਵਾਲੇ ਹਨ ਉਨ੍ਹਾਂ ਦੇ ਹਿਰਦੇ ਰੂਪੀ ਘਰ ਵਿੱਚ ਉਹ ਇਕ ਅਤੇ ਸੱਚਾ ਪ੍ਰਮਾਤਮਾ ਨਿਵਾਸ ਰਖਦਾ ਹੈ, ਹੇ ਮੇਰੇ ਮਨ ਤੂੰ ਐਸੇ ਈਸ਼ਵਰ ਦੇ ਨਾਮ ਦਾ ਅਰਾਧਨ ਕਰ ਜਿਸ ਨੇ ਸਾਰੇ ਸੰਸਾਰ ਨੂੰ ਹਰਾ ਭਰਾ ਕਰ ਰੱਖਯਾ ਹੈ, ਕਿਉਂਕਿ ਉਸ ਸਚੇ ਪਾਤਸ਼ਾਹ ਦਾ ਨਾਮ ਐਸਾ ਸਹਾਇਕ ਹੈ ਜੋ ਸਦੀਵ ਇਸ ਜੀਵ ਦੇ ਸੰਗ ਰਹਿੰਦਾ ਹੈ ਅਰ ਸਰੀਰ ਦੇ ਨਿਵਾਜਣ ਦੇ ਮਗਰੋਂ ਅਨੇਕ ਤਰ੍ਹਾਂ ਦੇ ਕਲੇਸ਼ਾਂ ਤੇ ਛੁਟਕੇ ਸੱਚਖੰਡ ਵਿੱਚ ਲੈ ਜਾਂਦਾ ਹੈ।

ਹੇ ਜੀਵ ਜਿਨ੍ਹਾਂ ਅਲੌਕਿਕ ਵਡਿਆਈਆਂ ਦੀ ਖਾਤਰ ਤੂੰ ਉਸ ਸੱਚੇ ਪਾਤਸ਼ਾਹ ਪਾਸੋਂ ਬੇ-ਮੁਖ ਹੋ ਰਿਹਾ ਹੈਂ ਇਹ ਭਲਾ ਤੇਰੇ ਕਿਸ ਕੰਮ ਔਣਗੀਆਂ? ਕਿਉਂਕਿ ਏਹ ਜਿਤਨੇ ਮਾਇਕ ਪਦਾਰਥ ਹਨ ਸਮਾਂ ਪਾ ਕੇ ਸਾਰੇ ਬਿਨਸ ਜਾਣੇ ਵਾਲੇ ਹਨ, ਪ੍ਰੰਤੂ ਜਿਨ੍ਹਾਂ ਸਜਣ ਪੁਰਖਾਂ ਦੇ ਹਿਰਦੇ ਵਿਖੇ ਅਕਾਲ ਪੁਰਖ ਵਸਦਾ ਉਹ ਪੈਰੇ-ਪੈਰੇ ਅਮੀਰ ਹੁੰਦੇ ਹਨ।

ਹੇ ਜੀਵ ਇਸ ਵਾਸਤੇ ਤੂੰ ਹੰਕਾਰ ਨੂੰ ਛੱਡਕੇ ਮਹਾਤਮਾਂ ਪੁਰਖਾਂ ਦੀ ਧੂੜ ਬਣ ਜਾ, ਜਿਕਰ ਧੂੜ ਨਿਮਾਣੀ ਹੋ ਕੇ ਸਾਰਿਆਂ ਦੇ ਪੈਰਾਂ ਹੇਠ ਨਿਵਾਸ ਰਖਦੀ ਹੈ ਏਸੇ ਤਰ੍ਹਾਂ ਤੂੰ ਭੀ ਆਪਣੀਆਂ ਚਲਕੀਆਂ ਅਤੇ ਸਿਆਣਪਾਂ ਨੂੰ ਛੱਡਕੇ ਸਤਿਗੁਰਾਂ ਦੀ ਸਰਣ ਗ੍ਰਹਿਨ ਕਰ, ਕਿਉਂਕਿ ਇਹ ਨਾਮ ਰੂਪੀ ਰਤਨ ਉਨ੍ਹਾਂ ਸੁਭਾਗਯ, ਪੁਰਖਾਂ ਨੂੰ ਹੀ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦੇ ਉਗ੍ਰ ਭਾਗ ਹੋਣ।

ਹੇ ਭਾਈ ਪਿਆਰਿਓ ਏਹ ਮਹਾਤਮਾਂ ਦੀ ਸਤ ਸੰਗਤ ਅਤੇ ਅਕਾਲ ਪੁਰਖ ਦਾ ਅਰਾਧਨ ਉਨ੍ਹਾਂ ਪੁਰਖਾਂ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਪਰ ਉਹ ਕ੍ਰਿਪਾ ਦ੍ਰਿਸ਼ਟੀ ਕਰਕੇ ਆਪ ਬਖਸ਼ਦਾ ਹੈ, ਅਰ ਸਤਿਗੁਰਾਂ ਦੀ ਸ਼ਰਣ ਵਿੱਚ ਆ ਕੇ ਸੇਵਾ ਵੀ ਉਹ ਕਰਦੇ ਹਨ ਜਿਨ੍ਹਾਂ ਦੇ ਵਿਚੋਂ ਹੰਕਾਰ ਰੂਪੀ ਤਾਪ ਨਿਕਲ ਗਿਆ ਹੋਵੇ ਇਸ ਵਾਸਤੇ ਸ੍ਰੀ ਗੁਰੂ ਜੀ ਮਹਾਰਾਜ ਕਥਨ ਕਰਦੇ ਹਨ ਹੇ ਅਕਾਲ ਪੁਰਖ ਤੇਰੀ ਕਿਰਪਾ ਨਾਲ ਸਾਨੂੰ ਸਤਿਗੁਰਾਂ ਦੀ ਪ੍ਰਾਪਤੀ ਹੋਈ ਹੈ ਜਿਨ੍ਹਾਂ ਦੀ ਕ੍ਰਿਪਾ ਨਾਲ ਸਾਡੇ ਸਾਰੇ ਸ਼ੋਕ ਜੋ ਤਾਪ ਦੀ ਤਰ੍ਹਾਂ ਕਸ਼ਟ ਦੇਨੇ ਵਾਲੇ ਸਨ ਨਸ਼ਟ ਹੋ ਗਏ ਹਨ।

ਕਿਆ ਇਸ ਪਵਿਤ੍ਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਅਕਾਲ ਪੁਰਖ ਦੇ ਨਾਮ ਤੇ ਛੁਟ ਹੋਰ ਕਿਸੇ ਦੂਸਰੇ ਨੂੰ ਅਪਨਾ ਸਹਾਇਕ ਬਣਾਉਣਗੇ?

**ਚਲਦਾ**

***98159-85559***

----- 0 -----

# ਪੰਜ ਪਿਆਰਿਆਂ ਦੀ ਕੁਰਬਾਨੀ ਰੰਗ ਲਿਆਏਗੀ !

*ਗੁਰਮੇਲ ਸਿੰਘ ਖਾਲਸਾ*

ਬੇਸ਼ੱਕ ਅੰਗਰੇਜਾਂ ਨੇ ਸਿੱਖਾਂ ਉੱਪਰ ਕਾਠੀ ਪਾਉਣ ਦੀ ਮਨਸ਼ਾ ਨਾਲ ਸਿੱਖ ਗੁਰਦੁਆਰਿਆਂ ਦੇ ਪ੍ਰਬੰਧ ਲਈ ਇੱਕ ਕਾਨੂੰਨ ਬਣਾਇਆ ਸੀ ਜਿਸ ਨੂੰ ਸਿੱਖ ਗੁਰਦੁਆਰਾ ਐਕਟ 1925 ਕਿਹਾ ਜਾਂਦਾ ਹੈ । ਭਾਰਤ ਸਰਕਾਰ ਨੇ ਭੀ ਇਸ ਐਕਟ ਨੂੰ ਹੂ-ਬਹੂ ਮੰਨਜੂਰ ਕਰਕੇ ਸੰਵਿਧਾਨਿਕ ਦਰਜਾ ਦਿੱਤਾ ਹੋਇਆ ਹੈ । ਸੰਵਿਧਾਨ ਨੂੰ ਲਾਗੂ ਕਰਨ ਵਾਲੇ ਸੁਹਿਰਦ ਨਹੀਂ ਹਨ । ਬੇਸ਼ੱਕ ਭਾਰਤੀ ਸਰਕਾਰਾਂ ਬਣਾਉਣ ਵਾਲੇ ਆਪੋ ਆਪਣੇ ਧਾਰਮਿਕ ਗ੍ਰੰਥਾਂ ਜਾਂ ਇਸ਼ਟ ਨੂੰ ਮੁੱਖ ਰੱਖ ਕੇ ਕਸਮਾਂ ਖਾਂਦੇ ਹਨ ਕਿ ਉਹ ਸੰਵਿਧਾਨ ਦੀ ਰਾਖੀ ਕਰਨਗੇ । ਅਫਸੋਸ! ਇਸ ਤਰਾਂ ਨਹੀਂ ਹੋ ਰਿਹਾ । ਸਿੱਖ ਸਰਬੱਤ ਦੀ ਭਲਾਈ ਮੰਗਦੇ ਹਨ ।ਚੰਗੇ ਭਾਗਾਂ ਨੂੰ ਗੁਰਮਤ੍ਰਿ ਦਾ ਪ੍ਰਕਾਸ਼ ਭੀ ਭਾਰਤ ਵਰਸ਼ ਵਿੱਚ ਹੋਇਆ ਹੈ । ਭਾਰਤ ਵਿੱਚ ਹੀ ਇਸ ਦੀ ਜਿਆਦਾ ਜਰੂਰਤ ਸੀ । ਏਥੋਂ ਦਾ ਵਿਸ਼ਾਲ ਜਨ ਸਮੂੰਹ (ਦਲਿਤ) ਸਦੀਆਂ ਤੋਂ ਗੁਲਾਮੀ ਦੀ ਹਾਲਤ ਵਿੱਚ ਰਹਿ ਰਿਹਾ ਹੈ । ਇਹਨਾਂ ਨੂੰ ਆਜ਼ਾਦ ਕਰਵਾਉਣਾ ਗੁਰਮਤਿ ਦਾ ਨਿਸ਼ਾਨਾ ਹੈ । ਭਾਰਤ ਸਿੱਖਾਂ ਲਈ ਇੱਕ ਯੁੱਧ ਭੂਮੀ ਹੈ । ਸੰਸਾਰ ਦੇ ਦੁਖਾਂ ਦੀ ਦਾਰੂ ਭੀ ਗੁਰਮਤਿ ਵਿੱਚ ਹੈ । ਇਸ ਲਈ ਸੰਸਾਰਿਕ ਸਮੱਸਿਆਵਾਂ ਨੂੰ ਹੱਲ ਕਰਨ ਲਈ ਗੁਰਮਤਿ ਦੇ ਧਾਰਨੀ ਆਪਣਾ ਪੂਰਨ ਯੋਗਦਾਨ ਪਾ ਰਹੇ ਹਨ । ਇਸ ਲਈ ਸਿੱਖ ਗੁਰਦੁਆਰਾ ਐਕਟ ਨੂੰ ਸੁਹਿਰਦਤਾ ਨਾਲ ਲਾਗੂ ਕਰਨਾ ਜਰੂਰੀ ਸੀ । ਏਸੇ ਵਿੱਚ ਹੀ ਸਾਰਿਆਂ ਦੀ ਆਜ਼ਾਦੀ ਦਾ ਨਿੰਘ ਹੈ ।

ਸਿੱਖ ਗੁਰਦੁਆਰਾ ਐਕਟ ਅਨੁਸਾਰ ਸਿੱਖਾਂ ਦੀ ਇੱਕ ਪਾਰਲੀਮੈਂਟ ਬਣਦੀ ਹੈ ਜਿਸ ਦੇ 175 ਮੈਂਬਰ ਉਵੇਂ ਹੀ ਚੁੱਣੇ ਜਾਂਦੇ ਹਨ ਜਿਵੇਂ ਭਾਰਤੀ ਸਾਂਸਦ ਅਤੇ ਵਿਧਾਇਕ ਚੁਣੇ ਜਾਂਦੇ ਹਨ । ਸਿੱਖ ਪਾਰਲੀਮੈਂਟ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਹਾ ਜਾਂਦਾ ਹੈ । ਇਸ ਨੂੰ ਚੁਣਨ ਵਾਲੇ ਖਾਸ ਸਿੱਖ ਵੋਟਰ ਹੁੰਦੇ ਹਨ । ਸਿੱਖਾਂ ਦੀ ਇੱਕ ਛੋਟੀ ਜਿਹੀ ਕਾਨੂੰਨ ਦੀ ਕਿਤਾਬ ਵੀ ਹੈ ਜਿਸ ਨੂੰ ਸਿੱਖ ਰਹਿਤ ਮਰਿਆਦਾ ਕਿਹਾ ਜਾਂਦਾ ਹੈ । ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਪਾਦਿਤ ਕੀਤਾ ਹੈ ਅਤੇ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਪ੍ਰਵਾਨਿਤ ਹੈ । ਹੁਣ ਤੱਕ ਸ਼੍ਰੋਮਣੀ ਕਮੇਟੀ ਦਾ ਬਹੁਤ ਸਾਰਾ ਪੈਸਾ ਇਸ ਸਿੱਖ ਰਹਿਤ ਮਰਿਆਦਾ ਨੂੰ ਛਾਪਣ ਅਤੇ ਪ੍ਰਸਾਰਣ ਤੇ ਖਰਚ ਹੋਇਆ ਹੈ । ਇਸ ਦੇ ਪਹਿਲੇ ਪੰਨੇ ਤੇ ਸਿੱਖ ਦੀ ਪਰਿਭਾਸ਼ਾ ਦਿੱਤੀ ਹੋਈ ਹੈ । ਸਿੱਖ ਵੋਟਰ ਬਣਨ ਲਈ ਹਰੇਕ ਕੇਸਾਧਾਰੀ ਜਾਂ ਕੁਦਰਤੀ ਮਨੁੱਖ ਨੂੰ ਸਿੱਖ ਹੋਣ ਦਾ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਜੀ ਨੂੰ ਹਾਜਰ ਨਾਜ਼ਰ ਰੱਖ ਕੇ ਇਕ ਹਲਫੀਆ ਬਿਆਨ ਦੇਣਾ ਜਰੂਰੀ ਹੈ । ਮੈਂਬਰ ਹੋਣ ਲਈ ਸਿੱਖ ਰਹਿਤ ਮਰਿਆਦਾ ਦੀ ਪ੍ਰਭਾਸ਼ਾ ਅਨੁਸਾਰ ਭੀ ਹੋਣਾ ਜਰੂਰੀ ਹੈ ਅਤੇ ਹਲਫੀਆ ਬਿਆਨ ਭੀ ਜਰੂਰੀ ਹੈ । ਇਹ ਵੋਟਰ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਵਿੱਚ ਭਾਗ ਲੈ ਸਕਦੇ ਹਨ । ਇਹ ਮੈਂਬਰ ਆਪਣੇ ਬਹੁਮੱਤ ਅਨੁਸਾਰ ਇੱਕ ਪ੍ਰਧਾਨ ਚੁਣਦੇ ਹਨ ਅਤੇ ਡਿਪਟੀ ਕਮਿਸ਼ਨਰ ਸ੍ਰੀ ਅੰਮ੍ਰਿਤਸਰ ਦੀ ਗਵਾਹੀ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਭਾਰਤ ਦੇ ਸੰਵਿਧਾਨ ਅਨੁਸਾਰ ਪੱਕੀ ਹੋ ਜਾਂਦੀ ਹੈ । ਆਪਣੇ ਗੁਰਦੁਆਰਿਆਂ ਦੇ ਪ੍ਰਬੰਧ ਲਈ ਇਹ ਕਮੇਟੀ ਆਜ਼ਾਦ ਹੁੰਦੀ ਹੈ । ਇਸ ਦੇ 175 ਮੈਂਬਰ ਸਿੱਖਾਂ 'ਚੋਂ ਵਧੀਆ ਸਿੱਖ ਹੁੰਦੇ ਹਨ । ਇਹ ਮੈਂਬਰ ਆਪਣੇ ਵਿੱਚੋਂ ਜਾਂ ਬਾਹਰੋਂ ਸੱਭ ਤੋਂ ਵਧੀਆ ਪੰਜ ਸਿੱਖਾਂ ਦੀ ਚੋਣ ਕਰਦੇ ਹਨ ਜਿਹਨਾਂ ਨੂੰ ਪੰਜ ਪਿਆਰੇ ਕਿਹਾ ਜਾਂਦਾ ਹੈ । ਪੰਜ ਪਿਆਰੇ ਸਿੰਘ ਸਜਾਉਣ ਦਾ ਕੰਮ ਕਰਦੇ ਹਨ । ਇਸ ਤਰ੍ਹਾਂ ਦੇ ਅਮ੍ਰਿਤਧਾਰੀ ਸਿੰਘਾਂ ਨੂੰ ਅਕਾਲ ਪੁਰਖ ਕੀ ਫੌਜ ਕਿਹਾ ਜਾਂਦਾ ਹੈ । ਸਿੱਖਾਂ ਦਾ ਇੱਕ ਰਾਜ ਹੈ ਜਾਂ ਤਖਤ ਹੈ ਜਿਸ ਨੂੰ ਸ੍ਰੀ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਕਿਹਾ ਜਾਂਦਾ ਹੈ । ਇਹਨਾਂ ਪੰਜਾਂ ਪਿਆਰਿਆਂ ਦੀ ਸਹੂਲਤ ਲਈ ਕਈ ਹੋਰ ਜੱਥੇ ਵੀ ਪੰਜ ਪਿਆਰਿਆਂ ਦੇ [illegible] ਹਨ ਜੋ ਕਿ ਅਕਾਲ ਪੁਰਖ ਦੀ ਫੌਜ ਦੀ ਭਰਤੀ ਦਾ ਕੰਮ ਕਰਦੇ ਹਨ ਪਰ ਪੰਥਕ ਮਸਲੇ ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਹਜ਼ੂਰੀ ਦੇ ਪੰਜ ਪਿਆਰੇ ਹੀ ਨਜਿਠਦੇ ਹਨ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਅੰਮ੍ਰਿਤਧਾਰੀ ਸਿੱਖ ਹੀ ਹੋ ਸਕਦਾ ਹੈ । ਅੰਮ੍ਰਿਤਧਾਰੀ ਸਿੰਘ ਸਜਣ ਲਈ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਨਿਰਧਾਰਿਤ ਸਮੇਂ ਅਨੁਸਾਰ ਪੰਜ ਪਿਆਰਿਆਂ ਅੱਗੇ ਪੇਸ਼ ਹੋਣਾ ਜਰੂਰੀ ਹੈ । ਅੰਮ੍ਰਿਤ ਸੰਸਕਾਰ ਦੀ ਰਸਮ ਪੂਰੀ ਹੋਣ ਉਪਰੰਤ ਪੰਜ

ਕੇ ਸਿੱਖ ਕਾਨੂੰਨ ਦੀ ਕਿਤਾਬ ਸਿੱਖ ਰਹਿਤ ਮਰਿਆਦਾ ਦੀ ਇੱਕ ਇੱਕ ਕਾਪੀ ਸੱਭ ਨੂੰ ਦੇਂਦੇ ਹਨ । ਕੁਰਹਿਤ ਜਾਂ ਬਜ਼ਰ ਕੁਰਹਿਤਾਂ ਕਰਨ ਵਾਲੇ ਜਾਂ ਆਪਣੀ ਭੁੱਲ ਬਖਸ਼ਾਉਣ ਲਈ ਪੰਜਾ ਪਿਆਰਿਆਂ ਦੇ ਪੇਸ਼ ਹੁੰਦੇ ਹਨ । ਭੁੱਲ ਬਖਸ਼ਣਯੋਗ ਹੋਵੇ ਤਾਂ ਬਖ਼ਸ਼ ਕੇ ਸਜਾ ਲਗਾ ਦੇਂਦੇ ਹਨ ਇਸ ਸਜਾ ਨੂੰ ਤਨਖਾਹ ਕਿਹਾ ਜਾਂਦਾ ਹੈ । ਸਜਾ ਪੂਰੀ ਹੋਣ ਤੋਂ ਬਾਅਦ ਕੁਰਹਿਤੀਆ ਸਿਖ ਪੰਥ ਵਿੱਚ ਫਿਰ ਸ਼ਾਮਿਲ ਹੋ ਜਾਂਦਾ ਹੈ । ਸਿੱਖਾਂ ਦੇ ਵੱਡੇ ਪੰਥਕ ਮਸਲੇ ਪੰਜਾਂ ਤਖਤਾਂ ਦੇ ਪੰਜ ਪਿਆਰੇ ਆਪੋ ਆਪਣੇ ਤਖਤ ਦੇ ਅਧੀਨ ਗੁਰਮਤਿ ਅਨੁਸਾਰ ਸੁਲਝਾ ਕੇ, ਲਿਖ ਕੇ ਅਤੇ ਆਪਣੇ ਦਸਤਖਤ ਕਰਕੇ ਆਪੋ ਆਪਣੇ ਤਖਤਾਂ ਦੇ ਜਥੇਦਾਰਾਂ ਨੂੰ ਸਪੁੱਰਦ ਕਰਦੇ ਹਨ । ਮਿਥੀ ਮਿਤੀ ਅਨੁਸਾਰ ਸਾਰੇ ਜਥੇਦਾਰ ਤਖ਼ਤ ਸ੍ਰੀ ਅਕਾਲ ਤਖਤ ਅੰਮ੍ਰਿਤਸਰ ਪਹੁੰਚ ਕੇ ਆਪੋ ਆਪਣੇ ਫੈਸਲਿਆਂ ਦੀ ਕਾਪੀ ਜਥੇਦਾਰ ਸ੍ਰੀ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਨੂੰ ਸੌਂਪ ਦੇਂਦੇ ਹਨ । ਬਹੁਮੱਤ ਅਨੁਸਾਰ ਫੈਸਲਾ ਕਰਕੇ ਆਖਰੀ ਹੁਕਮਨਾਮਾ ਲਿਖ ਕੇ ਤੇ ਫਿਰ ਪੰਜਾਂ ਜਥੇਦਾਰਾਂ ਦੇ ਦਸਤਖਤ ਕਰਵਾ ਕੇ ਜਥੇਦਾਰ ਸ੍ਰੀ ਅਕਾਲ ਤਖਤ ਅੰਮ੍ਰਿਤਸਰ ਗੁਰੂ ਪੰਥ ਨੂੰ ਹੁਕਮਨਾਮੇ ਦੇ ਤੌਰ ਤੇ ਜਾਰੀ ਕਰਦਾ ਹੈ । ਅਕਾਲ ਪੁਰਖੁ ਕੀ ਫੌਜ ਉਸ ਹੁਕਮਨਾਮੇ ਨੂੰ ਲਾਗੂ ਕਰਵਾਉਣ ਲਈ ਸਰਗਰਮ ਹੋ ਜਾਂਦੀ ਹੈ । ਅਕਾਲ ਪੁਰਖੁ ਕੀ ਫੌਜ ਹੀ ਸਿੱਖ ਪੰਥ ਦੀ ਪ੍ਰਭੂਸੱਤਾ ਹੈ ।

ਸਿੱਖ ਗੁਰਦੁਆਰਾ ਐਕਟ ਬਣਨ ਤੋਂ ਪਹਿਲਾਂ ਜਦੋਂ ਤੋਂ ਛੇਵੇਂ ਨਾਨਕ ਜੀ ਨੇ ਅਕਾਲ ਤਖਤ ਦੀ ਸਿਰਜਣਾ ਕੀਤੀ ਉਦੋਂ ਤੋਂ ਹੀ ਸ੍ਰੀ ਅੰਮ੍ਰਿਤਸਰ ਵਿੱਚ ਸਿੱਖ ਵਿਰੋਧੀਆਂ ਦਾ ਕਬਜਾ ਹੋ ਗਿਆ ਸੀ । ਅਕਾਲ ਪੁਰਖੁ ਦੀ ਫੌਜ ਨੂੰ ਹੁਕਮਨਾਮੇ ਕੀਰਤਪੁਰ ਸਾਹਿਬ ਅਤੇ ਬਾਅਦ ਵਿੱਚ ਸ੍ਰੀ ਅਨੰਦਪੁਰ ਸਾਹਿਬ ਤੋਂ ਜਾਰੀ ਹੋਣੇ ਸ਼ੁਰੂ ਹੋ ਗਏ ਸਨ । ਹੁਕਮਨਾਮਿਆਂ ਦੀ ਪਾਲਣਾ ਵੀ ਹੁੰਦੀ ਰਹੀ ਤੇ ਸਮੇਂ ਦੀਆਂ ਸਰਕਾਰਾਂ ਨੇ ਸਿੱਖਾਂ ਨੂੰ ਅੱਤ ਦੇ ਤਸ਼ੀਹੇ ਦੇ ਕੇ ਡਰਾਇਆ ਵੀ । ਮਹਾਰਾਜਾ ਰਣਜੀਤ ਸਿੰਘ ਇੱਕ ਸਿੱਖ ਰਾਜਾ ਸੀ । ਜਦੋਂ ਉਸ ਤੋਂ ਵੀ ਕੁਤਾਹੀ ਹੋ ਗਈ ਉਹ ਭੀ ਪੰਜਾਂ ਪਿਆਰਿਆਂ ਕੋਲ ਸਜਾ ਲਈ ਪੇਸ਼ ਹੋਇਆ ਸੀ । ਕੋਰੜਿਆਂ ਦੀ ਸਜਾ ਲੈਣ ਲਈ ਉਸ ਨੇ ਆਪਣੀ ਪਿੱਠ ਨੰਗੀ ਕਰ ਲਈ ਸੀ । ਅੰਗਰੇਜਾਂ ਨੇ ਸਿੱਖ ਗੁਰਦੁਆਰਾ ਐਕਟ 1922 ਬਣਾਇਆ ਸੀ । ਸਿੱਖ ਵਿਰੋਧੀਆ ਨੇ ਸਿੱਖ ਕੌਣ ਹੈ ਦਾ ਮਸਲਾ ਛੇੜ ਦਿੱਤਾ । ਸਿੱਖ ਗੁਰਦੁਆਰਾ ਐਕਟ 1922 ਵਿੱਚ ਸੋਧ ਕਰਕੇ ਅਤੇ ਸਬ-ਸੈਕਸ਼ਨ 2(10),10ਏ, ਅਤੇ 11 ਜੋੜ ਕੇ ਸਿੱਖ ਦੀ ਪਰੀਭਾਸ਼ਾ ਨੂੰ ਸਪੱਸ਼ਟ ਕੀਤਾ ਗਿਆ ਹੈ । ਹੁਣ ਇਸ ਗੁਰਦੁਆਰਾ ਐਕਟ ਦਾ ਨਾਮ ਸਿੱਖ ਗੁਰਦੁਆਰਾ ਐਕਟ 1925 ਹੈ । ਇਹਨਾਂ ਸੋਧਾਂ ਰਾਂਹੀ ਸਾਰਿਆਂ ਨੂੰ ਸਿੱਖ ਧਰਮ ਅਪਨਾਉਣ ਦੀ ਖੁੱਲ ਹੋ ਗਈ । ਗੁਰੂ ਪੰਥ ਵਿੱਚ ਗੰਧਲ ਪਾਉਣ ਵਾਲੇ ਸਿੱਖ ਵਿਰੋਧੀ ਫਿਰ ਸਰਗਰਮ ਹੋ ਗਏ । ਅੰਗਰੇਜ ਤਾਂ ਪਹਿਲੀ ਸੰਸਾਰ ਜੰਗ ਦੇ ਲੇਖੇ ਜੋਖੇ ਵਿੱਚ ਰੁੱਝ ਗਏ । ਸੰਸਾਰ ਜੰਗ ਵਿੱਚ ਜਰਮਨ ਦਾ ਪਲੜਾ ਭਾਰੀ ਸੀ ਪਰ ਸਿੱਖ ਫੌਜੀਆਂ ਨੇ ਪਾਸਾ ਪਲਟ ਕੇ ਜਰਮਨ ਦੀਆਂ ਫੌਜਾਂ ਨੂੰ ਪਛਾੜ ਦਿੱਤਾ ਸੀ । ਸੰਸਾਰ ਜੰਗ ਵਿੱਚ ਸਿੱਖ ਇੰਗਲੈਂਡ ਦੀ ਤਰਫੋਂ ਲੜੇ ਸਨ । ਇਸ ਵਿੱਚ ਸਿੱਖਾਂ ਦਾ ਭਾਰੀ ਜਾਨ ਮਾਲ ਦਾ ਨੁਕਸਾਨ ਹੋਇਆ ਸੀ । ਇੱਕ ਸੂਚਨਾ ਅਨੁਸਾਰ 74 ਹਜ਼ਾਰ ਭਾਰਤੀ ਸਿਪਾਹੀ ਮਾਰੇ ਗਏ ਸਨ ਜਿਹਨਾਂ ਵਿੱਚ ਜਿਆਦਾਤਰ ਸਿੱਖ ਹੀ ਸਨ । 11 ਵਿਕਟੋਰੀਆ ਕਰਾਸ ਵੀ ਭਾਰਤੀ ਸਿਪਾਹੀਆਂ ਨੂੰ ਮਿਲੇ ਸਨ । ਇਹਨਾਂ ਵਿੱਚੋਂ ਭੀ ਜਿਆਦਾ ਵਿਕਟੋਰੀਆ ਕਰਾਸ ਸਿੱਖਾਂ ਨੂੰ ਹੀ ਮਿਲੇ ਸਨ । ਬੇਸ਼ੱਕ ਅੰਗਰੇਜ ਸਿਖਾਂ ਦੀ ਬਹਾਦਰੀ ਤੇ ਵਫਾਦਾਰੀ ਦੇ ਕਾਇਲ ਸਨ । ਇੱਕ ਅੰਗਰੇਜ ਫੌਜੀ ਜਰਨੈਲ ਨੇ ਤਾਂ ਏਥੋਂ ਤੱਕ ਕਹਿ ਦਿੱਤਾ ਸੀ, "ਜੇ ਮੇਰੇ ਕੋਲ ਅਜਿਹੀ ਸਿੱਖ ਫੌਜ ਹੋਵੇ ਤਾਂ ਮੈਂ ਸਾਰੀ ਦੁਨੀਆਂ ਤੇ ਜਿੱਤ ਪ੍ਰਾਪਤ ਕਰ ਸਕਦਾ ਹਾਂ" । ਸਿੱਖਾਂ ਦੀ ਇਸ ਚੜ੍ਹਤ ਨੂੰ ਧੁੰਮਲ ਕਰਨ ਲਈ ਕੱਟੜ ਬ੍ਰਾਹਮਣਵਾਦੀ ਨੇਤਾਵਾਂ ਨੇ ਸਿੱਖਾਂ ਦੇ ਮੋਢਿਆਂ ਤੇ ਬੰਦੂਖ ਰੱਖ ਕੇ ਆਜ਼ਾਦੀ ਦੀ ਜੰਗ ਛੇੜ ਦਿੱਤੀ ।ਆਪ ਅੰਗਰੇਜਾਂ ਦੇ ਹਮਦਰਦੀ ਬਣੇ ਰਹੇ ਅਤੇ ਸਿੱਖਾਂ ਨੂੰ ਅੰਗਰੇਜਾਂ ਦੀਆਂ ਨਜ਼ਰਾਂ ਤੋਂ ਗਿਰਾ ਦਿੱਤਾ ਗਿਆ । ਬ੍ਰਾਹਮਣਵਾਦੀ ਨੇਤਾਵਾਂ ਨੇ ਅੰਗਰੇਜਾਂ ਨਾਲ ਇੱਕ ਸੌਦੇਬਾਜੀ ਤਹਿਤ ਸਿੱਖਾਂ ਨੂੰ ਭਾਰੀ ਸਜਾਵਾਂ ਦਿਲਵਾਈਆਂ ਜਿਵੇਂ ਕਿ ਜੇਹਲਾਂ, ਕਾਲ਼ੇ ਪਾਣੀ, ਫਾਸੀਆਂ ਅਤੇ ਸਿੱਧੇ ਤੋਪਾਂ ਨਾਲ ਸਿੱਖਾਂ ਨੂੰ ਉਡਵਾਇਆ ਗਿਆ । ਸੌਦਾ ਇਹ ਸੀ ਭਾਰਤ ਦਾ ਕੀਮਤੀ ਖਜਾਨਾ ਅੰਗਰੇਜਾਂ ਨੂੰ ਇੰਗਲੈਂਡ ਲੈ ਜਾਣ ਦਿੱਤਾ ਗਿਆ । ਇਸ ਖਜਾਨੇ ਵਿੱਚ ਵੀ ਮਹਾਰਾਜੇ ਰਣਜੀਤ ਸਿੰਘ ਦਾ ਖਜਾਨਾ ਦੁਨੀਆਂ ਦੇ ਸਾਰੇ ਦੇਸ਼ਾਂ ਦੇ ਖਜਾਨਿਆਂ ਤੋਂ ਕੀਮਤੀ ਸੀ । ਏਸੇ ਵਿੱਚ ਹੀ ਦੁਨੀਆਂ ਦਾ ਸੱਭ ਤੋਂ ਕੀਮਤੀ ਹੀਰਾ ਕੋਹੇਨੂਰ ਵੀ ਸੀ । ਇਸ ਪੱਖੋਂ ਅੰਗਰੇਜ ਵੀ ਸਿੱਖ ਵਿਰੋਧੀਆਂ ਦੀ ਲਿਸਟ ਵਿੱਚ ਹਨ ।

1947 ਤੋਂ ਬਾਅਦ ਤਾਂ ਭਾਰਤੀ ਸਿੱਖ ਵਿਰੋਧੀ ਨੇਤਾਵਾਂ ਨੇ ਤਾਂ ਸਿੱਖਾਂ ਦੇ ਮੁਕੰਮਲ ਸਫਾਏ ਦੀ ਕ਼ਸਮ ਖਾ ਲਈ ਸੀ । ਇਸ ਦਾ ਸਬੂਤ ਜੂਨ 1984 ਸ੍ਰੀ ਦਰਬਾਰ ਸਾਹਿਬ ਤੇ ਸਿੱਧਾ ਫੌਜੀ ਹਮਲਾ ਕੀਤਾ ਗਿਆ। ਸਾਰੀ

ਦੁਨੀਆਂ ਦੇ ਸਾਹਮਣੇ ਭਾਰਤ ਦੀ ਰਾਜਧਾਨੀ ਦਿੱਲੀ ਵਿੱਚ ਸਿੱਖਾਂ ਦਾ ਕਤਲੇਆਮ ਕਰਵਾਇਆ ਗਿਆ । ਅੱਜ ਕੱਲ ਇਹਨਾਂ ਨੇ ਸਿੱਖ ਸਿਧਾਂਤ ਤੇ ਹਮਲਾ ਕੀਤਾ ਹੋਇਆ ਹੈ । ਸਿੱਖ ਕੌਣ ਹੈ ਦਾ ਮਸਲਾ ਫਿਰ ਉਠਾ ਲਿਆ ਗਿਆ ।ਇਹ ਸਿੱਖ ਗੁਰਦੁਆਰਾ ਐਕਟ 1925 ਰੱਖਣਾ ਵੀ ਚਾਹੁੰਦੇ ਹਨ ਅਤੇ ਇਸ ਨੂੰ ਖਤਮ ਭੀ ਕਰਨਾ ਚਾਹੁੰਦੇ ਹਨ । ਮਸਲਾ ਹਾਈ ਕੋਰਟ ਚੰਡੀਗੜ੍ਹ ਪਹੁੰਚ ਗਿਆ । ਕਾਫੀ ਮੰਥਨ ਤੋਂ ਬਾਅਦ ਹਾਈਕੋਰਟ ਨੇ ਫੈਸਲਾ ਦਿੱਤਾ :- ਕੇਸਾ ਧਾਰੀ ਤੇ ਸਿੱਖ ਹੋਣ ਦਾ ਹਲਫੀਆ ਬਿਆਨ ਦੇਣ ਵਾਲਾ ਸਿੱਖ ਹੁੰਦਾ ਹੈ । ਇਹਨਾਂ ਦੀ ਏਸ ਤੇ ਵੀ ਤਸੱਲੀ ਨਹੀਂ ਹੋਈ ਤਾਂ ਕੇਸ ਭਾਰਤ ਦੀ ਸੁਪਰੀਮ ਕੋਰਟ ਵਿੱਚ ਚਲਾ ਗਿਆ ਅਤੇ ਭਾਰਤ ਵਰਸ ਦੇ ਭਾਰੀ ਖਰਚੇ ਨਾਲ ਚੁਣੀ ਹੋਈ 175 ਮੈਂਬਰਾਂ ਦੀ ਕਮੇਟੀ ਖੁੱਡੇ ਲਾਈਨ ਲਗਾ ਦਿੱਤੀ ਗਈ । ਗੁਰਦੁਆਰਿਆਂ ਦੇ ਪ੍ਰਬੰਧ ਵਿੱਚ ਮਨਮਾਨੀਆਂ ਸ਼ੁਰੂ ਹੋ ਗਈਆਂ । ਪੰਜਾਬ ਸਰਕਾਰ ਨੂੰ ਅਤੇ ਪ੍ਰਧਾਨ ਸ਼੍ਰੋਮਣੀ ਪ੍ਰਬੰਧਕ ਕਮੇਟੀ ਦੇ ਤਾਨਾਸ਼ਾਹਾਂ ਨੂੰ ਆਪਣੇ ਵੱਸ ਵਿੱਚ ਕਰਕੇ ਜਥੇਦਾਰ ਸ੍ਰੀ ਅਕਾਲ ਤਖਤ ਤੋਂ ਮਨਮਰਜੀ ਦੇ ਹੁਕਮਨਾਮੇ ਜਾਰੀ ਕਰਵਾਏ ਗਏ । ਗਲਤ ਹੁਕਮਨਾਮਿਆਂ ਨੂੰ ਬਦਲਿਆ ਗਿਆ । ਹੁਕਮਨਾਮਿਆਂ ਦੀ ਅਦਲਾ ਬਦਲੀ ਕਰਨ ਲਈ ਅਖਬਾਰਾਂ ਅਤੇ ਮੀਡੀਆ 'ਤੇ ਗੁਰੂ ਦੀ ਗੋਲਕ ਵਿੱਚੋਂ 91ਲੱਖ ਰੁਪੱਈਆ ਖਰਚ ਕੀਤਾ ਗਿਆ ।

ਪੰਜਾਂ ਤਖਤਾਂ ਦੇ ਜਥੇਦਾਰ ਤਾਂ ਪੰਜ ਪਿਆਰਿਆਂ ਦੀ ਸੇਵਾ ਹੀ ਨਹੀਂ ਕਰ ਸਕਦੇ । ਇਹਨਾਂ ਵਿੱਚੋਂ 2 ਤਖਤਾਂ ਦੇ ਜਥੇਦਾਰ ਤਾਂ ਸਿੱਖ ਰਹਿਤ ਮਰਿਆਦਾ ਹੀ ਨਹੀਂ ਮੰਨਦੇ । ਜਿਵੇਂ ਕਿ ਤਖਤ ਸ੍ਰੀ ਪਟਨਾ ਸਾਹਿਬ ਅਤੇ ਤਖਤ ਸ੍ਰੀ ਹਜੂਰ ਸਾਹਿਬ ਨਾਦੇੜ ਉਪਰ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਹੋਰ ਪੁਸਤਕ ਦਾ ਪ੍ਰਕਾਸ਼ ਵੀ ਕਰਦੇ ਹਨ । ਇਸ ਤਰਾਂ ਦੀ ਹਾਲਤ ਵਿੱਚ ਤਖਤ ਸ੍ਰੀ ਅਕਾਲ ਤਖਤ ਸਾਹਿਬ ਦੇ ਪੰਜਾਂ ਪਿਆਰਿਆਂ ਨੇ ਆਪਣੀ ਸੇਵਾ ਸੰਭਾਲਣੀ ਹੀ ਸੀ । ਜਦੋਂ ਉਹਨਾਂ ਪੰਜਾਂ ਪਿਆਰਿਆਂ ਨੇ ਗਲਤ ਹੁਕਮਨਾਮੇ ਜਾਰੀ ਕਰਨ ਵਾਲੇ ਜਥੇਦਾਰਾਂ ਨੂੰ ਸਪੱਸ਼ਟੀਕਰਨ ਦੇਣ ਲਈ ਤਲਬ ਕਰ ਲਿਆ ਤਾਂ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਮੁੱਖ ਮੰਤਰੀ ਪੰਜਾਬ ਨੂੰ ਹੱਥਾਂ ਪੈਰਾਂ ਦੀ ਪੈ ਗਈ । ਇਹਨਾਂ ਹੜਬੜਾ ਕੇ ਇੱਕ ਹੋਰ ਹੁਕਮਨਾਮੇ ਰਾਹੀ ਪੰਜਾਂ ਪਿਆਰਿਆਂ ਨੂੰ ਹੀ ਬਰਖਾਸ਼ਤ ਕਰਵਾ ਦਿੱਤਾ । ਸੰਗਤਾਂ ਦੇ ਰੋਹ ਨੂੰ ਭਾਂਪ ਕੇ ਅਤੇ ਵੋਟਾਂ ਨੂੰ ਖੋਰਾ ਲੱਗਦਾ ਦੇਖ ਕੇ ਪੰਜਾਂ ਪਿਆਰਿਆਂ ਨੂੰ ਫਿਰ ਬਹਾਲ ਕਰ ਦਿੱਤਾ । ਜਦੋਂ ਪੰਜਾਂ ਪਿਆਰਿਆਂ ਨੇ ਜਥੇਦਾਰਾਂ ਨੂੰ ਪੇਸ਼ ਹੋਣ ਦੀ ਤਾਰੀਖ ਮਿੱਥ ਦਿੱਤੀ ਤਾਂ ਇਹਨਾਂ ਪ੍ਰਧਾਨਾਂ ਆਦਿ ਨੇ ਉਸ ਮਿੱਤੀ ਤੋਂ ਪਹਿਲਾਂ-ਪਹਿਲਾਂ ਉਹਨਾਂ ਨੂੰ ਫਿਰ ਬਰਖਾਸਤ ਕਰ ਦਿੱਤਾ । ਹੁਣ ਇਹਨਾਂ ਫਿਰ ਅਖੌਤੀ ਬੁੱਧੀਜੀਵੀਆਂ ਤੋਂ ਲੇਖ ਲਿਖਵਾਉਣੇ ਸ਼ੁਰੂ ਕਰ ਦਿੱਤੇ ਜਿਵੇਂ ਕਿ ਪੰਜ ਪਿਆਰਿਆਂ ਵਿੱਚ ਊਣਤਾਈਆਂ ਹਨ । ਉਹ ਦੁੱਧ ਧੋਤੇ ਨਹੀਂ ਹਨ । ਏਹ ਪੰਜ ਪਿਆਰੇ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਆਦਿ ਪੰਜਾਂ ਪਿਆਰਿਆਂ ਦੀ ਬਰਾਬਰੀ ਨਹੀਂ ਕਰ ਸਕਦੇ । ਇਹਨਾਂ ਅਖੌਤੀ ਬੁੱਧੀਜੀਵੀ ਲਿਖਾਰੀਆਂ ਅਨੁਸਾਰ ਤਾਂ ਜਥੇਦਾਰ ਗੁਰੂ ਗੋਬਿੰਦ ਸਿੰਘ ਜੀ ਤੋਂ ਵੀ ਉੱਪਰ ਹੋ ਗਏ । ਇਤਿਹਾਸਿਕ ਗਵਾਹੀ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪਾਨ ਕੀਤਾ ਸੀ । ਚਮਕੌਰ ਦੀ ਗੜ੍ਹੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਦਾ ਹੁਕਮ ਪ੍ਰਵਾਨ ਕੀਤਾ ਸੀ । ਦਾਦੂ ਦੀ ਸਮਾਧ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾ ਪਿਆਰਿਆਂ ਅੱਗੇ ਸੀਸ ਝੁਕਾਇਆ ਸੀ । ਏਹ ਪੰਚ ਪ੍ਰਧਾਨੀ ਪ੍ਰਣਾਲੀ ਗੁਰੂ ਨਾਨਕ ਸਾਹਿਬ ਜੀ ਨੇ ਹੀ ਚਲਾਈ ਸੀ । ਜਪੁਜੀ ਸਾਹਿਬ ਦੀ 16ਵੀਂ ਪਾਉੜੀ ਵਿੱਚ ਸਪੱਸ਼ਟ ਜਿਕਰ ਹੈ :- **ਪੰਚ ਪਰਵਾਣ ਪੰਚ ਪਰਧਾਨ**

**ਪੰਚੇ ਪਾਵਹਿ ਦਰਗਹਿ ਮਾਨ ॥**

ਪੰਚ ਪ੍ਰਧਾਨੀ ਪ੍ਰਣਾਲੀ ਸਿੱਖ ਪੰਥ ਵਾਸਤੇ ਸੱਭ ਤੋਂ ਵਧੀਆ ਹੈ ਬਸ਼ੱਰਤੇ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਪੰਜਾਂ ਪਿਆਰਿਆਂ ਦੇ ਅਧੀਨ ਹੋ ਜਾਵੇ । ਅਤੇ ਪੰਜ ਪਿਆਰੇ ਗੁਰੂ ਗਰੰਥ ਸਾਹਿਬ ਜੀ ਨੂੰ ਪੂਰਨ ਤੌਰ ਤੇ ਸਮਰਪਿਤ ਹੋ ਜਾਣ ਤਾਂ ਸਿੱਖਾਂ ਦੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਹੋ ਜਾਵੇਗਾ । ਪੰਜ ਪਿਆਰੇ ਸਥਾਈ ਹੋਣੇ ਚਾਹੀਦੇ ਹਨ । ਇਸ ਨਾਲ ਭਾਰਤੀ ਸੰਵਿਧਾਨ ਦੀ ਉਲੰਘਣਾ ਵੀ ਨਹੀਂ ਹੁੰਦੀ । ਯਾਦ ਰੱਖੋ ਗੁਰੂ ਪੰਥ ਗੁਰੂ ਪੰਥ ਹੈ । ਗੁਰੂ ਪੰਥ ਦਾ ਸੰਵਿਧਾਨ ਗੁਰੂ ਗ੍ਰੰਥ ਸਾਹਿਬ ਜੀ ਹਨ ਜਿਸ ਵਿੱਚੋਂ ਦੁਨੀਆਂ ਦੇ ਸਾਰੇ ਸੰਵਿਧਾਨਾਂ ਨੇ ਸੇਧ ਲਈ ਹੈ । ਗੁਰੂ ਗੰਥ ਸਾਹਿਬ ਦੁਨੀਆਂ ਭਰ ਦੇ ਲੋਕਾਂ ਦੇ ਮਨੁੱਖੀ ਅਧਿਕਾਰਾਂ ਦਾ ਰਾਖਾ ਹੈ । ਬੇਸ਼ੱਕ ਸਿੱਖ ਦਿਸਣ ਵਾਲੇ ਸਿੱਖ ਵਿਰੋਧੀ ਲੋਕਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਕਬਜਾ ਕਰਕੇ ਸਿੱਖ ਸਿਧਾਂਤਾਂ ਨੂੰ ਤਹਿਸ ਨਹਿਸ਼ ਕਰਨ ਦਾ ਪੂਰਾ ਟਿੱਲ ਲਗਾਇਆ ਹੋਇਆ ਹੈ ।ਇਸ ਤਰਾਂ ਤਾਂ ਪਹਿਲਾਂ ਭੀ ਹੁੰਦਾ ਆਇਆ ਹੈ । ਗੁਰੂ ਪੰਥ ਜਾਂ ਅਕਾਲ ਪੁਰਖੁ ਦੇ ਸਿਪਾਹੀ ਇਹਨਾਂ ਸਾਰੀਆਂ ਕਰਤੂਤਾਂ ਤੇ ਬਾਜ ਅੱਖ ਰੱਖ ਰਹੇ ਹਨ । ਬੇਸ਼ੱਕ ਮੌਜੂਦਾ ਪ੍ਰਧਾਨਾਂ ਆਦਿ ਵਿੱਚ ਮੱਸੇ ਰੰਘੜ ਦੀ ਰੂਹ ਆਈ ਹੈ ।

ਅਕਾਲ ਪੁਰਖੁ ਦੇ ਸਿਪਾਹੀਆਂ ਵਿੱਚ ਵੀ ਮਹਿਤਾਬ ਸਿੰਘ, ਸੁੱਖਾ ਸਿੰਘ , ਸੁੱਖਾ ਜਿੰਦਾ, ਬੇਅੰਤ ਸਿੰਘ ਤੇ ਸਤਵੰਤ ਸਿੰਘ ਦੀਆਂ ਰੂਹਾਂ ਤਿਆਰ ਬੈਠੀਆਂ ਹਨ । ਅਕਾਲ ਪੁਰਖੁ ਦੇ ਸਿਪਾਹੀਆਂ ਨੇ ਤਾਂ ਪਹਿਲੀ ਸੱਟੇ ਸਤਿਗੁਰ ਅੱਗੇ ਸੀਸ ਭੇਂਟ ਕੀਤਾ ਹੁੰਦਾ ਹੈ । ਸਮਾਂ ਵੱਧ ਘੱਟ ਜਰੂਰ ਲੱਗ ਸਕਦਾ ਹੈ ।

ਗੁਰਬਾਣੀ ਤੋਂ ਬਗੈਰ ਸਿੱਖ ਮੁਰਦਾ ਹੈ । ਗੁਰਬਾਣੀ ਕਿਸੇ ਨੂੰ ਮੱਤਾਂ ਦੇਣ ਲਈ ਨਹੀਂ ਹੈ ਇਹ ਤਾਂ ਆਪਣੇ ਆਪ ਨੂੰ ਮੱਤ ਦੇਣ ਲਈ ਹੈ । ਗੁਰਬਾਣੀ ਸੁਣ ਕੇ ਅਗਰ ਕੋਈ ਮੱਤ ਲੈ ਲੈਂਦਾ ਹੈ ਤਾਂ ਉਹ ਵੱਡਿਆਂ ਭਾਗਾਂ ਵਾਲਾ ਹੁੰਦਾ ਹੈ । ਪਹਿਲਾਂ ਮਨੁੱਖ ਨੇ ਗੁਰਬਾਣੀ ਰਾਹੀ ਆਪਣਾ ਮਨ ਸਾਫ ਕਰਨਾ ਹੁੰਦਾ ਹੈ ਫਿਰ ਉਹ ਜੋ ਮਰਜੀ ਕਰੀ ਜਾਵੇ ਸੱਭ ਠੀਕ ਹੀ ਹੋਵੇਗਾ । ਗੁਰਬਾਣੀ ਦਾ ਨਿਸ਼ਾਨਾ ਸਰਬੱਤ ਦੀ ਭਲਾਈ ਹੀ ਹੁੰਦਾ ਹੈ । ਕਬੀਰ ਸਾਹਿਬ ਜੀ ਦਾ ਇੱਕ ਸ਼ਬਦ ਸਿੱਖਾਂ ਦੀ ਸੇਧ ਲਈ ਹੈ :-

**ਸੂਰਹ ਕੀ ਜੈਸੀ ਤੇਰੀ ਚਾਲ॥**
**ਤੇਰੀ ਪੂੰਛਟਿ ਊਪਰ ਝਮਕ ਬਾਲ ॥**
**ਇਸ ਘਰ ਮਹਿ ਹੈ ਸੁ ਤੂ ਢੂੰਢ ਖਾਹਿ ।**
**ਅਉਰ ਕਿਸਹੀ ਕੇ ਤੂ ਮਤਿ ਹੀ ਜਾਹਿ ॥ ਰਹਾਉ॥**
**ਚਾਕੀ ਚਾਟਹਿ ਚੂਨੁ ਖਾਹਿ ।**
**ਚਾਕੀ ਕਾ ਚੀਥਰਾ ਕਹਾਂ ਲੈ ਜਾਇ ॥**
**ਛੀਕੇ ਪਰ ਤੇਰ ਬਹੁਤ ਡੀਠਿ ।**
**ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ ॥**
**ਕਹੁ ਕਬੀਰ ਭੋਗ ਭਲੇ ਕੀਨ,**
**ਮਤਿ ਕੋਊ ਮਾਰੈ ਈਂਟ ਢੇਮ ॥ 1196॥**

ਭਾਵ :- ਹੇ ਭਾਈ ਤੇਰੀ ਚਾਲ ਢਾਲ ਤਾਂ ਸੁਰਭੀ ਜਾਂ ਚੌਰੀ ਗਾਂ ਵਰਗੀ ਹੈ । ਜਿਸ ਦੀ ਪੂੰਛ ਦੇ ਵਾਲ ਬੜੇ ਚਮਕੀਲੇ ਹੁੰਦੇ ਹਨ । ਤੈਨੂੰ ਕਿਹਾ ਸੀ, ਹੱਦ ਵਿੱਚ ਰਹਿ ਕੇ ਖਾ ਪੀ ਤੇ ਮੌਜ ਕਰ । ਪਰਾਈ ਅਮਾਨ ਵੱਲ ਝਾਕ ਨਾ ਰੱਖ । ਪਰ ਤੂੰ ਤਾ ਕੁੱਤਾ ਬਿਰਤੀ ਦਾ ਨਿਕਲਿਆ । ਤੈਨੂੰ ਘਰ ਦੀ ਰੱਖੀ ਬੈਠਾਇਆ ਸੀ ਤੂੰ ਤਾਂ ਚੱਕੀ ਚੱਟਣ ਲੱਗ ਗਿਆ ਅਤੇ ਆਟਾ ਪੂੰਝਣ ਵਾਲਾ ਕੱਪੜਾ ਵੀ ਮੂੰਹ ਵਿੱਚ ਚੁੱਕੀ ਫਿਰਦੈ । ਛੱਤ ਤੇ ਰੱਖੇ ਹੋਏ ਛਿੱਕੂ ਵਿੱਚ ਵੀ ਕੁੱਤੇ ਝਾਕ ਰੱਖੀ ਹੋਈ ਹੈ । ਖਬਰਦਾਰ ਹੋ ਜਾ ਨਹੀਂ ਤਾਂ ਡਾਂਗਾਂ ਖਾਏਗਾ । ਕਬੀਰ ਸਾਹਿਬ ਫੁਰਮਾਉਂਦੇ ਹਨ , ਲੋੜ ਅਨੁਸਾਰ ਖਾ ਪੀ , ਇਸ ਤਰਾਂ ਨਾ ਕਰੀਂ ਕਿ ਲੋਕ ਤੇਰੇ ਇੱਟਾਂ ਪੱਥਰ ਹੀ ਨਾ ਮਾਰਨ ਲੱਗ ਜਾਣ । **ਇਹ ਸ਼ਬਦ ਸਾਨੂੰ ਸਿੱਖਾਂ ਨੂੰ ਆਪਣੇ ਤੇ ਢੁਕਾਉਣਾ ਚਾਹੀਦਾ ਹੈ । ਸੂਰਹ ਦਾ ਮਤਲਬ ਸੋਹਣੀ ਦਿੱਖ ਵਾਲੇ ਗੁਰਸਿੱਖ ।ਜਿਹਨਾਂ ਦੀ ਚਾਲ ਢਾਲ ਦਸਤਾਰ ਵਧੀਆ ਹੋਵੇ । ਉਹਨਾਂ ਨੂੰ ਸੁਚੇਤ ਵੀ ਕੀਤਾ ਗਿਆ ਹੋਵੇ ਕਿ ਭਾਈ ਤੂੰ ਜਮ-ਜਮ ਖਾ ਪੀ ਪਰ ਕਿਸੇ ਹੋਰ ਗੁਰਦੁਆਰੇ ਵਿੱਚ ਇਸ ਤਰਾਂ ਨਾ ਕਰੀ ।ਇਹ ਸ਼ਬਦ ਖਾਸ ਕਰਕੇ ਸਾਰੇ ਗੁਰਦੁਆਰੇ ਦੇ ਪ੍ਰਬੰਧਕਾਂ ਤੇ ਸੇਵਕਾਂ ਲਈ ਜਰੂਰੀ ਹੈ । ਜਿਹਨਾਂ ਨੇ ਗੁਰਦੁਆਰਿਆਂ ਦੀ ਸੇਵਾ ਸੰਭਾਲ ਕਰਨੀ ਹੈ ਅਤੇ ਉਹਨਾਂ ਲਈ ਭੀ ਹੈ ਜਿਹੜੇ ਗੁਰਦੁਆਰਿਆਂ ਦੇ ਰਾਸ਼ਣ ਪਾਣੀ ਨਾਲ ਪਲਦੇ ਹਨ ਪਰ ਬੇਸਬਰੀ ਕਰਕੇ ਕੁੱਤਾ ਬਿਰਤੀ ਕਰਕੇ ਲੰਗਰ ਦੇਗ ਦਾ ਰਾਸਣ ਪਾਣੀ ਚੱਟ ਕਰੀ ਜਾਂਦੇ ਹਨ ( ਚੱਕੀ ਚੱਟੀ ਜਾਂਦੇ ਹਨ ) ਰੁਮਾਲੇ ਚਾਦਰਾਂ ਦਰੀਆਂ (ਚੀਥਰਾ) ਆਦਿ ਵੇਚੀ ਜਾਂਦੇ ਹਨ । ਗੁਰੂ ਦੀ ਗੋਲਕ (ਛੀਕਾ) ਤੇ ਅੱਖ ਰੱਖੀ ਹੋਈ ਹੁੰਦੀ ਹੈ । ਏਥੇ ਕਬੀਰ ਸਾਹਿਬ ਖਬਰਦਾਰ ਕਰਦੇ ਹਨ । ਹੇ ਭਾਈ । ਤੂੰ ਖਾ ਪੀ ਬੱਚੇ ਪਾਲ ਤੇ ਉਹਨਾਂ ਨੂੰ ਵਧੀਆ ਵਿੱਦਿਆ ਦਿਲਵਾ ਕੇ ਸੋਹਣੇ ਗੁਰਸਿੱਖ ਬਣਾ ( ਭੋਗਿ ਭਲੇ ਕੀਨ) ਐਂ ਨਾ ਹੋਵੇ ਕਿ ਗੋਲਕ ਦੀ ਦੁਰਵਰਤੋਂ ਕਰਕੇ ਤੇਰੇ ਸੰਗਤ ਇੱਟਾਂ ਵੱਟੇ ਹੀ ਮਾਰਨ ਲੱਗ ਜਾਣ ।**

ਇਸ ਤਰਾਂ ਦੀ ਹਾਲਤ ਤਾਂ ਦੁਨੀਆਂ ਦੇ ਸੱਭ ਤੋਂ ਤਾਕਤਵਰ ਮਨੁੱਖ ਅਮਰੀਕਾ ਦੇ ਰਾਸ਼ਟਰਪਤੀ ਜਾਰਜ ਬੁਸ਼ ਦੀ ਵੀ ਹੋਈ ਸੀ । ਉਸ ਦੀ ਵਿਦਾਇਗੀ ਭੀ ਜੁੱਤੀਆਂ ਨਾਲ ਹੋਈ ਸੀ । ਸਿੱਖਾਂ ਦੇ ਪੰਜ ਪਿਆਰਿਆਂ ਨੇ ਆਪਣੀ ਕੁਰਬਾਨੀ ਦੇ ਕੇ ਅੰਧਕਾਰ ਯੁੱਗ ਵਿੱਚ ਬਿਜਲੀ ਦੀ ਚਮਕ ਨਾਲ ਖਬਰਦਾਰ ਕੀਤਾ ਹੈ । ਰੌਸ਼ਨੀ ਦਿਖਾਈ ਹੈ ਕਿ ਸ਼੍ਰੋਮਣੀ ਗੁਰਦੁਆਂਰਾ ਪ੍ਰਬੰਧਕ ਕਮੇਟੀ (ਪ੍ਰਧਾਨਾਂ ਆਦਿ ਦੀ) ਨਲਾਇਕੀ ਨਾਲ ਪੂਰਨ ਤੌਰ ਤੇ ਸਿੱਖ ਵਿਰੋਧੀਆਂ ਦੀ ਗੁਲਾਮ ਹੋ ਗਈ ਹੈ । ਸਿੱਖੀ ਨੂੰ ਮਜਾਕ ਬਣਾ ਕੇ ਰੱਖ ਦਿੱਤਾ ਹੈ । ਜੇ ਪੰਜ ਪਿਆਰਿਆਂ ਦੀ ਆਜ਼ਾਦੀ ਨਹੀਂ ਸਵੀਕਾਰੋਗੇ ਤਾਂ ਫਿਰ ਜਦੋਂ ਤੁਸੀਂ ਸਟੇਜਾਂ ਤੇ ਖੜ ਕੇ ਸਿੱਖੀ ਸੇਵਕੀ ਦੀਆਂ ਡੀਂਗਾਂ ਮਾਰੋਗੇ ਤਾਂ ਇੱਟਾਂ ਵੱਟੇ ਜਰੂਰ ਪੈਣਗੇ । ਇਹਨਾਂ ਪੰਜ ਪਿਆਰਿਆਂ ਨੇ ਸਿੱਖੀ ਬਚਾਉਣ ਦੀ ਕੁਰਬਾਨੀ ਦਿੱਤੀ ਹੈ ।ਬੇਸ਼ੱਕ ਤੁਸੀਂ ਪੰਜ ਪਿਆਰਿਆਂ ਦੀ ਯੋਗਤਾ ਬੰਨ੍ਹ ਦਿਓ ਜਿਵੇਂ ਕਿ ਉਹ ਗ੍ਰੈਜੂਏਟ ਹੋਣ, ਉਹਨਾਂ ਨੂੰ ਪੰਜ ਬਾਣੀਆਂ ਕੰਠ ਹੋਣ ਅਤੇ ਸਿੱਖ ਰਹਿਤ ਮਰਿਆਦਾ ਦੀ ਤਾਰੀਫ ਅਨੁਸਾਰ ਪੂਰੇ ਉੱਤਰਦੇ ਹੋਣ । ਸਾਰੇ ਇੱਕੋ ਜਾਤ ਦੇ ਨਾ ਹੋਣ । ਜਿਵੇਂ ਕਿ ਪਹਿਲੇ ਪੰਜ ਪਿਆਰੇ :- ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਆਦਿ ਦੀ ਤਰ੍ਹਾਂ ਹੋਣ ਅਤੇ ਜਥੇਦਾਰ ਸ੍ਰੀ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਦੇ ਅਧੀਨ ਹੋਣ।ਇਸ ਤਰ੍ਹਾਂ ਹੋਣ ਨਾਲ ਪੰਜ ਪਿਆਰਿਆਂ ਦੀ ਇਹ ਕੁਰਬਾਨੀ ਰੰਗ ਜਰੂਰ ਲਿਆਏਗੀ।

*9914701469*

----- 0 -----

# ਖਾਲਸੇ ਦੀ ਸਾਜਨਾ-ਇੱਕ ਯੁੱਗ ਪਲਟਾਊ ਘਟਨਾ

*ਡਾ. ਹਰਚੰਦ ਸਿੰਘ ਸਰਹਿੰਦੀ*

ਗੁਰੂ ਗੋਬਿੰਦ ਸਿੰਘ ਜੀ ਪੰਜਾਬ ਦੇ ਇਤਿਹਾਸ ਦੇ ਸਭ ਤੋਂ ਮਹਾਨ ਅਤੇ ਆਕਰਸ਼ਕ ਵਿਅਕਤੀਆਂ ਵਿੱਚੋਂ ਪ੍ਰਮੁੱਖ ਮੰਨੇ ਜਾਂਦੇ ਹਨ। ਉਨ੍ਹਾਂ ਨੇ ਸਿਰਫ 42 ਸਾਲਾਂ ਦੇ ਆਪਣੇ ਜੀਵਨ-ਕਾਲ (1666-1708 ਈ:) ਦੌਰਾਨ ਉੱਤਰੀ ਭਾਰਤ ਦੀ ਪੂਰੀ ਦੀ ਪੂਰੀ ਤਵਾਰੀਖ਼ ਹੀ ਬਦਲ ਕੇ ਰੱਖ ਦਿੱਤੀ।

ਗੁਰੂ ਸਾਹਿਬ ਜੀਵਨ ਭਰ ਪਹਾੜੀ ਰਾਜਿਆਂ ਅਤੇ ਮੁਗਲਾਂ ਨਾਲ ਜੂਝਦੇ ਰਹੇ। ਪਰ ਇਤਿਹਾਸ ਦੱਸਦਾ ਹੈ ਕਿ 1696 ਤੋਂ 1699 ਈ: ਦੌਰਾਨ ਗੁਰੂ ਸਾਹਿਬ ਨੂੰ ਨਾ ਮੁਗਲਾਂ ਤੇ ਨਾ ਹੀ ਪਹਾੜੀ ਰਾਜਿਆਂ ਤੋਂ ਕੋਈ ਖਤਰਾ ਰਿਹਾ। ਸੋ, ਇਸ ਅਰਸੇ ਦੌਰਾਨ ਉਨ੍ਹਾਂ ਨੇ ਆਪਣੀ ਯੋਗਤਾ ਅਤੇ ਸ਼ਕਤੀ ਨੂੰ ਪੂਰਨ ਰੂਪ ਵਿੱਚ ਆਪਣੇ ਜੀਵਨ ਦੇ ਅਸਲੀ ਉਦੇਸ਼ ਦੀ ਪੂਰਤੀ ਵੱਲ ਮੋੜਿਆ।

ਗੁਰੂ ਸਾਹਿਬ ਦੇ ਜੀਵਨ ਦਾ ਮੁੱਖ ਮਨੋਰਥ ਇਹ ਸੀ ਕਿ ਲੋਕਾਂ ਨੂੰ ਜ਼ੁਲਮ ਅਤੇ ਬਦੀ ਦੇ ਖਿਲਾਫ ਮੁਕਾਬਲਾ ਕਰਨ ਦੇ ਸਮੱਰਥ ਬਣਾਇਆ ਜਾਵੇ ਅਤੇ ਸਮਾਂ ਆਉਣ 'ਤੇ ਇਨਕਲਾਬ ਦਾ ਝੰਡਾ ਬੁਲੰਦ ਕੀਤਾ ਜਾਵੇ। ਗੁਰੂ ਸਾਹਿਬ ਆਪਣੇ ਜੀਵਨ ਦੇ ਉਦੇਸ਼ ਬਾਰੇ ਆਪਣੀ ਜੀਵਨ-ਕਥਾ 'ਬਚਿਤ੍ਰ ਨਾਟਕ' ਵਿੱਚ ਲਿਖਦੇ ਹਨ ਕਿ ਉਨ੍ਹਾਂ ਦੇ ਜੀਵਨ ਦਾ ਮਿਸ਼ਨ ਅੱਤਿਆਚਾਰੀ ਲੋਕਾਂ ਦਾ ਨਾਸ਼ ਕਰਨਾ ਅਤੇ ਧਰਮ ਦਾ ਪ੍ਰਚਾਰ ਕਰਨਾ ਹੈ-"ਦੁਸਟ ਦੋਖੀਅਨਿ ਪਕਰਿ ਪਛਾਰੋ॥ ਯਾਹੀ ਕਾਜ ਧਰਾ ਹਮ ਜਨਮੰ॥" ਆਪਣੇ ਇਸ ਮਿਸ਼ਨ ਦੀ ਪੂਰਤੀ ਲਈ ਗੁਰੂ ਸਾਹਿਬ ਨੇ ਸਭ ਤੋਂ ਪਹਿਲਾਂ ਲੋਕਾਂ ਦੀ ਸੋਚ ਵਿੱਚ ਇਨਕਲਾਬ ਲਿਆਂਦਾ। ਲੋਕਾਂ ਦਾ ਹੌਸਲਾ ਸੁਰਜੀਤ ਕਰਨ ਅਤੇ ਉਨ੍ਹਾਂ ਦੀ ਆਤਮਾ ਨੂੰ ਜਗਾਉਣ ਲਈ ਗੁਰੂ ਸਾਹਿਬ ਨੇ ਖੁਦ ਬਾਣੀ ਰਚੀ ਅਤੇ ਆਪਣੇ ਦਰਬਾਰੀ ਕਵੀਆਂ ਪਾਸੋਂ ਵੀ ਲੋੜੀਂਦੀ ਸਾਹਿਤ ਰਚਨਾ ਕਰਵਾਈ। ਦੂਜਾ, ਲਿਤਾੜੀ ਤੇ ਸਾਹ-ਸਤ ਗੁਆ ਚੁੱਕੀ ਭਾਰਤੀ ਜਨਤਾ ਨੂੰ ਉਨ੍ਹਾਂ ਨੇ ਚੜ੍ਹਦੀ ਕਲਾ ਦਾ ਨਾਅਰਾ ਦਿੱਤਾ ਅਤੇ "ਨਿਸਚੈ ਕਰ ਅਪਨੀ ਜੀਤ ਕਰੋ"। ਦਾ ਸਬਕ ਕੰਠ ਕਰਵਾਇਆ, ਕਿਉਂਕਿ ਢਹਿੰਦੀ ਕਲਾ ਵਿੱਚ ਜਾ ਰਹੀ ਕੌਮ ਤੋਂ ਕਿਸੇ ਠੋਸ ਪ੍ਰਾਪਤੀ ਦੀ ਆਸ ਨਹੀਂ ਕੀਤੀ ਜਾ ਸਕਦੀ। ਤੀਜਾ, ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਕਰਵਾਇਆ ਕਿ ਜਬਰ ਤੇ ਜ਼ੁਲਮ ਬਰਦਾਸ਼ਤ ਕਰਨ ਵਾਲੀਆਂ ਕੌਮਾਂ ਮਰ-ਮਿਟ ਜਾਂਦੀਆਂ ਹਨ। ਇਹ ਵੀ ਦ੍ਰਿੜ੍ਹ ਕਰਵਾਇਆ ਕਿ ਕੌਮਾਂ ਤਲਵਾਰ ਤੇ ਨੇਜ਼ੇ ਦੀ ਸ਼ਕਤੀ ਵਿੱਚੋਂ ਉਪਜਦੀਆਂ ਹਨ ਅਤੇ ਹਾਲਾਤ ਨਾਲ ਸਮਝੌਤਾ ਕਰਨ ਤੇ ਗੋਡੇ ਟੇਕਣ ਦੀ ਪ੍ਰਬਿਰਤੀ ਵਿੱਚ ਗਰਕ ਹੋ ਜਾਂਦੀਆਂ ਹਨ।

ਇਤਿਹਾਸ ਗਵਾਹ ਹੈ ਕਿ ਗੁਰੂ ਸਾਹਿਬ ਨੇ ਕਿਸੇ ਪੜਾਅ 'ਤੇ ਵੀ ਹਾਲਾਤ ਨਾਲ ਸਮਝੌਤਾ ਨਹੀਂ ਕੀਤਾ, ਕਿਉਂਕਿ ਉਹ ਖੂਬ ਸਮਝਦੇ ਸਨ ਕਿ "ਜਿਹੜੇ ਲੋਕ ਹਾਲਾਤ ਨਾਲ ਸਮਝੌਤਾ ਕਰਨ ਦੇ ਇੱਛੁਕ ਰਹਿੰਦੇ ਹਨ, ਉਹ ਕਦੀ ਇਨਕਲਾਬ ਨਹੀਂ ਲਿਆ ਸਕਦੇ।"-ਕਮਾਲ ਅਤਾਤੁਰਕ।

**ਇਨਕਲਾਬ ਵੱਲ ਵਧਦੇ ਕਦਮ ਅਤੇ ਖਾਲਸੇ ਦੀ ਸਾਜਨਾ:-** ਲੋਕ ਰੋਹ ਦਾ ਤੇਜ਼ ਤੂਫਾਨ ਪੈਦਾ ਕਰਨ ਉਪਰੰਤ ਹੁਣ ਗੁਰੂ ਸਾਹਿਬ ਦਾ ਅਗਲਾ ਪੈਂਤੜਾ ਸੀ ਇੱਕ ਸਿਰਲੱਥ ਕੌਮ ਦਾ ਨਿਰਮਾਣ ਕਰਨਾ, ਜੋ ਮੁਗਲ ਹਕੂਮਤ ਨੂੰ ਸਾਹਮਣਿਓਂ ਲਲਕਾਰ ਸਕੇ। ਉਹ ਆਪਣੇ ਮਿੱਥੇ ਹੋਏ ਨਿਸ਼ਾਨੇ ਦਾ ਜ਼ਿਕਰ ਕਰਦਿਆਂ ਫਰਮਾਉਂਦੇ ਹਨ ਕਿ "ਚਿੜੀਓਂ ਸੇ ਮੈਂ ਬਾਜ ਤੁੜਾਊਂ॥ ਤਬੀ ਗੋਬਿੰਦ ਸਿੰਘ ਨਾਮ ਕਹਾਊਂ॥" ਪਰ ਇੱਕ ਸ਼ਕਤੀਸ਼ਾਲੀ ਹਕੂਮਤ ਵਿਰੁੱਧ ਇਨਕਲਾਬ ਦਾ ਝੰਡਾ ਬੁਲੰਦ ਕਰਨਾ ਕੋਈ ਆਸਾਨ ਕੰਮ ਨਹੀਂ ਸੀ। ਸੋ, ਅਜਿਹੇ ਅਸੰਭਵ ਕਾਰਜ ਨੂੰ ਸੰਭਵ ਬਣਾਉਣ ਲਈ ਕਿਸੇ ਚਮਤਕਾਰੀ ਢੰਗ ਦੀ ਲੋੜ ਸੀ। ਇਨਕਲਾਬ ਲਿਆਉਣ ਵਾਲੇ ਮਹਾਨ ਪੁਰਖਾਂ ਦੇ ਫੈਸਲੇ ਵਿੱਚ ਆਮ ਸਹਿਮਤੀ ਨਹੀਂ, ਬਲਕਿ ਡੂੰਘੀ ਸੋਚ ਅਤੇ ਦੂਰ-ਅੰਦੇਸ਼ੀ

ਸਨ, ਉੱਥੇ ਇੱਕ ਮਹਾਨ ਚਿੰਤਕ ਤੇ ਮਨੋਵਿਗਿਆਨੀ ਵੀ ਸਨ।

ਗੁਰੂ ਸਾਹਿਬ ਦੀ ਮਨੋਵਿਗਿਆਨਕ ਸੂਝ ਨੇ ਇੱਕ ਡੂੰਘੀ ਚੁੱਭੀ ਮਾਰੀ ਅਤੇ 'ਸਵਾ ਲੱਖ ਨਾਲ ਇੱਕ ਨੂੰ ਲੜਾਉਣ' ਦੇ ਸਮਰੱਥ ਬਣਾਉਣ ਵਾਲੀ ਚਮਤਕਾਰੀ ਵਿਧੀ ਢੂੰਡ ਲਿਆਂਦੀ। ਇਹ ਵਿਧੀ ਸੀ - 'ਖੰਡੇ ਦਾ ਪਾਹੁਲ' ਯਾਨੀ ਅੰਮ੍ਰਿਤ ਛਕਾਉਣ ਦਾ ਸਿਧਾਂਤ। ਇਸ ਸਿਧਾਂਤ ਨੂੰ ਧੁਰਾ ਮਿੱਥੇ ਕੇ ਗੁਰੂ ਸਾਹਿਬ ਨੇ ਖਾਲਸੇ ਦੀ ਸਾਜਨਾ ਕੀਤੀ।

ਤੁਸੀਂ ਵੇਖੋਗੇ ਕਿ ਖਾਲਸੇ ਦੀ ਸਾਜਨਾ ਦੁਨੀਆਂ ਦਾ ਇੱਕ ਮਹਾਨ ਇਨਕਲਾਬ ਸੀ, ਜਿਸ ਨੇ ਜੰਗਾਲ ਲੱਗੀ ਭਾਰਤੀ ਕੌਮ ਨੂੰ ਫੌਲਾਦ ਵਿੱਚ ਬਦਲ ਕੇ ਬੇਹੱਦ ਸ਼ਕਤੀਸ਼ਾਲੀ ਬਣਾ ਦਿੱਤਾ। 315 ਵਰ੍ਹੇ ਪਹਿਲਾਂ ਆਨੰਦਪੁਰ ਸਾਹਿਬ ਦੀ ਸਰਜ਼ਮੀਨ 'ਤੇ ਵਾਪਰੇ ਇਸ ਰਹੱਸਮਈ ਕ੍ਰਿਸ਼ਮੇ ਦੀ ਇੱਕ ਝਲਕ ਪੇਸ਼ ਹੈ:-

30 ਮਾਰਚ, 1699 ਨੂੰ ਆਨੰਦਪੁਰ ਸਾਹਿਬ ਵਿਖੇ ਵਿਸਾਖੀ ਵਾਲੇ ਦਿਨ ਗੁਰੂ ਸਾਹਿਬ ਨੇ ਹੱਥ 'ਚ ਨੰਗੀ ਤਲਵਾਰ ਲੈ ਕੇ 80,000 ਦੇ ਵਿਸ਼ਾਲ ਇਕੱਠ ਨੂੰ ਮੁਖਾਤਿਬ ਹੁੰਦਿਆਂ, ਪੰਜ ਸਿਰਾਂ ਦੀ ਮੰਗ ਕੀਤੀ। ਜਿਨ੍ਹਾਂ ਪੰਜ ਸ਼ਰਧਾਲੂਆਂ ਨੇ ਆਪਣੇ ਸੀਸ ਭੇਟ ਕੀਤੇ, ਉਨ੍ਹਾਂ ਨੂੰ ਗੁਰੂ ਸਾਹਿਬ ਨੇ 'ਪੰਜ ਪਿਆਰੇ' ਦੀ ਸਮੂਹਿਕ ਉਪਾਧੀ ਦਿੱਤੀ। ਗੁਰੂ ਸਾਹਿਬ ਨੇ ਪੰਜ ਪਿਆਰਿਆਂ ਨੂੰ 'ਖੰਡੇ ਦਾ ਪਾਹੁਲ' ਯਾਨੀ ਅੰਮ੍ਰਿਤ ਛਕਾਉਣ ਪਿਛੋਂ 'ਖਾਲਸੇ' ਦਾ ਨਾਂਅ ਦਿੱਤਾ ਅਤੇ ਹਰ ਇੱਕ ਨੂੰ ਆਪਣੇ ਨਾਂਅ ਦੇ ਨਾਲ 'ਸਿੰਘ' ਸ਼ਬਦ ਲਗਾਉਣ ਲਈ ਕਿਹਾ। ਫਿਰ ਗੁਰੂ ਸਾਹਿਬ ਨੇ ਖੁਦ 'ਪੰਜ ਪਿਆਰਿਆਂ' ਦੇ ਹੱਥੋਂ ਤਿਆਰ ਕੀਤੇ ਗਏ ਅੰਮ੍ਰਿਤ ਦਾ ਸੇਵਨ ਕੀਤਾ ਅਤੇ ਉਹ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣ ਗਏ।

ਸਵਾਲ ਉੱਠਦਾ ਹੈ ਕਿ ਗੁਰੂ ਸਾਹਿਬ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਉਪਰੰਤ ਜੋ 'ਖਾਲਸਾ' ਦਾ ਨਾਂਅ ਦਿੱਤਾ, ਉਸ ਦਾ ਕੀ ਭਾਵ ਹੈ? 'ਖਾਲਸਾ' ਦਾ ਮਤਲਬ ਹੈ, ਸ਼ੁੱਧ ਆਜ਼ਾਦ ਹਸਤੀ, ਜੋ ਰਾਜਨੀਤਕ, ਸਮਾਜਿਕ, ਆਰਥਿਕ, ਧਾਰਮਿਕ ਤੇ ਸੱਭਿਆਚਾਰਕ ਪੱਖੋਂ ਕਿਸੇ ਦੀ ਗੁਲਾਮ ਨਹੀਂ ਹੈ। ਤੇ ਫਿਰ ਇਸ ਆਜ਼ਾਦ ਹਸਤੀ ਨੂੰ ਕਾਇਮ ਰੱਖਣ ਲਈ ਗੁਰੂ ਸਾਹਿਬ ਨੇ ਖਾਲਸੇ ਦੇ ਹੱਥ ਵਿੱਚ ਕਿਰਪਾਨ ਫੜਾਈ।

ਹਾਂ ! ਜਦੋਂ ਗੁਰੂ ਸਾਹਿਬ ਨੇ ਪੰਜ ਪਿਆਰਿਆਂ ਤੋਂ ਖੁਦ ਅੰਮ੍ਰਿਤ ਛਕਿਆ ਤਾਂ ਉਸ ਸਮੇਂ ਗੁਰੂ ਚੇਲਾ ਇੱਕ ਮਿੱਕ ਹੋ ਗਏ, ਜਾਂ ਕਹਿ ਲਵੋ, ਖਾਲਸਾ ਹਰ ਪੱਖੋਂ ਗੁਰੂ ਹੀ ਬਣ ਗਿਆ। ਇਸ ਤੱਥ 'ਤੇ ਗੁਰੂ ਸਾਹਿਬ ਆਪਣੀ ਅਮਿੱਟ ਛਾਪ ਇਉਂ ਲਗਾਉਂਦੇ ਹਨ - "ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।" ਗੁਰੂ ਸਾਹਿਬ ਨੇ ਖਾਲਸੇ ਨੂੰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਸਿੱਖਾਂ ਦੇ ਸਾਰੇ ਫੈਸਲੇ ਕਰਨ ਦਾ ਅਧਿਕਾਰ ਦੇ ਦਿੱਤਾ। ਇਸ ਤਰ੍ਹਾਂ ਖਾਲਸੇ ਦੀ ਸਥਾਪਨਾ ਨਾਲ ਸਿੱਖ ਸਮਾਜ ਵਿੱਚ ਲੋਕਤੰਤਰੀ ਤੱਤਾਂ (DEMOCRATIC ELEMENTS) ਦਾ ਸੰਚਾਲਣ ਹੋਇਆ। ਖਾਲਸੇ ਦੀ ਸਥਾਪਨਾ ਦੇ ਫਲਸਰੂਪ ਸਿੱਖਾਂ ਵਿੱਚ ਨਵੀਂ ਭਾਵਨਾ ਤੇ ਸ਼ਕਤੀ ਦਾ ਸੰਚਾਰ ਹੋਇਆ। ਦੂਜਾ, ਖਾਲਸੇ ਦਾ ਰੂਪ ਧਾਰਨ ਕਰਨ ਉਪਰੰਤ, ਕਮਜ਼ੋਰ ਤੇ ਕਾਇਰ ਬਣ ਚੁੱਕੇ ਹਿੰਦੂਆਂ ਵਿੱਚ ਦਲੇਰੀ, ਬਹਾਦਰੀ ਅਤੇ ਆਤਮ-ਵਿਸ਼ਵਾਸ਼ ਦੀਆਂ ਭਾਵਨਾਵਾਂ ਪੈਦਾ ਹੋ ਗਈਆਂ। ਇਵੇਂ ਹੀ ਖਾਲਸੇ ਦੀ ਸਥਾਪਨਾ ਨਾਲ ਨੀਵੀਆਂ ਜਾਤੀਆਂ ਦੇ ਲੋਕਾਂ ਦਾ ਉਧਾਰ ਹੋਇਆ। ਇਨ੍ਹਾਂ ਲੋਕਾਂ ਵਿੱਚ ਅਸਾਧਾਰਨ ਜਾਗ੍ਰਤੀ ਅਤੇ ਜੋਸ਼ ਪੈਦਾ ਹੋ ਗਿਆ। ਉਹ ਬਹਾਦਰ ਯੋਧੇ ਅਤੇ ਸੱਚੇ ਦੇਸ਼ ਭਗਤ ਸਾਬਤ ਹੋਏ। ਉਨ੍ਹਾਂ ਨੇ ਮੁਗਲ ਹੁਕਮਰਾਨਾਂ ਨੂੰ ਵੰਗਾਰ ਕੇ ਮਾਰਿਆ ਅਤੇ ਖੁਦ ਹੁਕਮਰਾਨ ਬਣੇ। ਹੁਣ ਉੱਚੀਆਂ ਜਾਤੀਆਂ ਦੇ ਲੋਕ ਉਨ੍ਹਾਂ ਨੂੰ ਝੁਕ-ਝੁਕ ਕੇ ਸਲਾਮਾਂ ਕਰਨ ਲੱਗੇ। ਸੋ, "ਖਾਲਸੇ ਦੀ ਸਿਰਜਣਾ ਇਤਿਹਾਸ ਦਾ ਇੱਕ ਉੱਤਮ ਫਲਦਾਇਕ ਕਾਰਨਾਮਾ ਸੀ, ਜੋ ਲੋਕਾਂ ਦੇ ਮਨਾਂ ਵਿੱਚ ਕ੍ਰਾਂਤੀਕਾਰੀ ਪਰਿਵਰਤਨ ਲੈ ਆਇਆ।" ਪ੍ਰੋ: ਹਰਬੰਸ ਸਿੰਘ।

ਖਾਲਸੇ ਦੇ ਜਨਮ ਤੋਂ ਬਾਅਦ ਸਿੱਖ ਧਰਮ ਨੇ ਇੱਕ ਤਿੱਖਾ ਮੋੜ ਕੱਟਿਆ ਅਤੇ ਭਾਰਤ ਦੇ ਇਤਿਹਾਸ ਨੂੰ ਇੱਕ ਨਵੀਂ ਦਿਸ਼ਾ ਪ੍ਰਦਾਨ ਕੀਤੀ। ਇਸ ਘਟਨਾ ਨੇ ਸਿੱਖਾਂ ਵਿੱਚ ਸਵੈਮਾਨਤਾ, ਬੀਰ-ਰਸ, ਚੜ੍ਹਦੀ ਕਲਾ ਅਤੇ ਸੱਚ ਤੇ ਹੱਕ ਦਾ ਜਜ਼ਬਾ ਪੈਦਾ ਕੀਤਾ ਅਤੇ ਉਨ੍ਹਾਂ ਵਿੱਚ ਨਵੀਂ ਚੇਤਨਾ ਭਰ ਕੇ ਨਵ-ਜੀਵਨ ਬਖਸ਼ਿਆ, ਸਹੀ ਮਰਦ ਦਾ ਸਾਜਿਆ ਨਿਵਾਜ਼ਿਆ ਖਾਲਸਾ ਹੱਥਾਂ ਵਿੱਚ ਸ਼ਮਸ਼ੀਰ ਲੈ ਕੇ ਮੈਦਾਨ

**ਬਾਕੀ ਸਫਾ 25 'ਤੇ**

# ਇਤਿਹਾਸਕ ਗੌਰਵਮਈ ਗਾਥਾ : ਵਿਸਾਖੀ

*ਡਾ. ਸਾਹਿਬ ਸਿੰਘ ਅਰਸ਼ੀ*

ਸ੍ਰੀ ਆਨੰਦਪੁਰ ਸਾਹਿਬ ( ਪੰਜਾਬ ) ਦੀ ਵਿਸਾਖੀ ਦੀ ਗੌਰਵਮਈ ਗਾਥਾ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿਚ ਅੰਕਿਤ ਹੈ।ਵਿਸਾਖ ਦਾ ਮਹੀਨਾ ਜਿੱਥੇ ਬਦਲਦੀ ਰੁੱਤ ਦੀ ਆਮਦ ਨਾਲ ਬਹਾਰ ਦਾ ਝਲਕਾਰਾ ਦਿੰਦਾ ਹੈ ਉੱਥੇ ਫਸਲਾਂ ਦੇ ਮਾਲਕਾਂ ਨੂੰ ਅੰਨ ਦੇ ਬੋਹਲ ਭਰ ਲੈਣ ਲਈ ਵੀ ਸੱਦਾ ਦਿੰਦਾ ਹੈ । ਸਭ ਪਾਸੇ ਮੌਸਮ ਪਰਵਿਰਤੀ ਅਤੇ ਖੁਸ਼ੀਆਂ ਦਾ ਮਾਹੌਲ ਵੇਖਣ ਵਿਚ ਆਉਂਦਾ ਹੈ । ਅਜਿਹੇ ਹੀ ਮੌਸਮ ਵਿਚ ਵਾਪਰੀ ਯਾਦਗਾਰੀ ਇਤਿਹਾਸਕ ਘਟਨਾ ਸਭ ਦੇ ਦਿਲਾਂ ਵਿਚ ਰੂਹਾਨੀ ਪਰਿਵਰਤਨ ਲਿਆ ਕੇ ਮੋਹਰਛਾਪ ਲਾਉਂਦੀ ਪ੍ਰਤੀਤ ਹੁੰਦੀ ਹੈ । ਇਹ ਸਤਾਰ੍ਹਵੀਂ ਸਦੀ ਦਾ ਸਮਾਂ ਸੀ ਜਦੋਂ ਬਾਲਕ ਗੁਰੂ ਗੋਬਿੰਦ ਨੇ ਪਟਨੇ ਤੋਂ ਆਨੰਦਪੁਰ ਦੀ ਧਰਤੀ ਤੇ ਪੁੱਜ ਕੇ ਮਨੁੱਖਤਾ ਦੇ ਕਲਿਆਣ ਲਈ ਅਦਭੁੱਤ ਕੌਤਕ ਵਰਤਾਇਆ।

ਸਮਾਜਕ ਹਾਲਾਤ ਨੂੰ ਭਾਂਪਦਿਆਂ ਗੁਰੂ ਨਾਨਕ ਦੀ ਗੱਦੀ ਦੀ ਦੱਸਵੀਂ ਜੋਤ ਗੁਰੂ ਗੋਬਿੰਦ ਸਿੰਘ ਨੇ ੧੬੯੯ ਈ. ਨੂੰ ਵਿਸਾਖੀ ਦਾ ਦਿਨ ਚੁਣਿਆ । ਇਸ ਦਿਲ ਹਿਲਾ ਦੇਣ ਵਾਲੇ ਚੋਜ ਨੂੰ ਵੇਖਣ ਵਾਲੇ ਠਠੰਬਰ ਕੇ ਰਹਿ ਗਏ ਸਨ ਭਾਵੇਂ ਇਸ ਤੋਂ ਪਹਿਲਾਂ ਵੀ ਆਪਣੇ ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਧਰਮ ਰੱਖਿਆ ਲਈ ਸੀਸ ਵਾਰਨ ਲਈ ਭੇਜਣ ਦੀ ਅਨੋਖੀ ਲੀਹ ਪਾਈ ਜਾ ਚੁੱਕੀ ਸੀ । ਗੁਰੂ ਜੀ ਨੇ ਸੰਗਤਾਂ ਦੇ ਭਾਰੀ ਇਕੱਠ ਵਿਚ ਨੰਗੀ ਤਲਵਾਰ ਲੈ ਕੇ ਸੀਸ ਦੀ ਮੰਗ ਕੀਤੀ ।ਇਹ ਜਨਤਾ ਦੀ ਪਰਖ ਦਾ ਸਮਾਂ ਸੀ। ਇਸ ਪਰਕਾਰ ਪੰਜ ਵਾਰ ਲਲਕਾਰ ਕੇ ਸੀਸ ਦੀ ਮੰਗ ਕੀਤੀ ਅਤੇ ਪੰਜ ਜੁਝਾਰੂ ਹੀ ਸੰਗਤਾਂ ਵਿਚੋਂ ਆਪਣਾ ਸੀਸ ਦੇਣ ਲਈ ਅੱਗੇ ਆਏ ਜਿਨ੍ਹਾਂ ਨੂੰ ਗੁਰੂ ਜੀ ਨੇ ਪੰਜਾਂ ਪਿਆਰਿਆਂ ਦਾ ਨਾਮ ਦਿੱਤਾ । ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਪੰਜਾਂ ਪਿਆਰਿਆਂ ਨੂੰ ਛਕਾ ਕੇ ਸਿੰਘ ਸਜਾਇਆ ਅਤੇ ਆਪ ਉਨ੍ਹਾਂ ਤੋਂ ਅੰਮ੍ਰਿਤ ਛੱਕ ਕੇ ਨਵੇਕਲੀ ਤੇ ਹੈਰਾਨਕੁਨ 'ਆਪੇ ਗੁਰ-ਚੇਲਾ' ਦੀ ਪਿਰਤ ਪਾ ਕੇ ਖਾਲਸਾ ਪੰਥ ਦੀ ਸਥਾਪਨਾ ਕੀਤੀ ।ਅੰਮ੍ਰਿਤ ਛਕਨ ਵਾਲੇ ਹਰ ਸਿੱਖ ਦੇ ਨਾਂ ਨਾਲ 'ਸਿੰਘ' ਅਤੇ ਸਿੰਘਣੀਆਂ ਦੇ ਨਾਲ 'ਕੌਰ' ਲੱਗ ਗਿਆ । ਸਭ ਖਾਲਸੇ ਦੇ ਪਿਤਾ ਗੁਰੂ ਗੋਬਿੰਦ ਸਿੰਘ , ਮਾਤਾ ਸਾਹਿਬ ਕੌਰ ਅਤੇ ਵਾਸੀ ਆਨੰਦਪੁਰ ਦੇ ਹੋ ਗਏ । ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕੀਤਾ ਗਿਆ ਇਹ ਚਮਤਕਾਰ ਅਸਾਧਾਰਨ ਢੰਗ ਦਾ ਸੀ । ਇਸ ਤੋਂ ਪਹਿਲਾਂ ਕਿਸੇ ਵੀ ਗੁਰੂ ਨੇ ਇਸ ਪਰਕਾਰ ਦਾ ਅਚੰਭੇ ਵਾਲਾ ਚੋਜ ਨਹੀਂ ਸੀ ਵਰਤਾਇਆ । ੧੫ ਵੀਂ ਸਦੀ ਵਿਚ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਬੇਦੋਸਿਆਂ ਤੇ ਕੀਤੇ ਜੁਲਮਾਂ ਨੂੰ 'ਬਾਬਰ ਵਾਣੀ' ਰਾਹੀਂ ਪ੍ਰਗਟ ਕੀਤਾ ਅਤੇ ਆਪ ਉਸ ਸਮੇਂ ਦੇ ਪ੍ਰਚਲਿਤ ਫੋਕੇ ਰਸਮਾਂ - ਰਿਵਾਜਾਂ ਵਿਰੁੱਧ ਆਵਾਜ ਉਠਾਈ ਸੀ ਅਤੇ ਸਭ ਪਾਸੇ 'ਸੱਚ ਦਾ ਸੂਰਜ' ਉਦੇ ਕਰਨ ਲਈ ਉਦਾਸੀਆਂ ਕੀਤੀਆਂ । ਲੋਕਾਈ ਉਸ ਸਮੇਂ ਦੇ ਸ਼ਾਸਕਾਂ ਦੇ ਜੁਲਮਾਂ ਨੂੰ ਚੁੱਪ-ਚਾਪ ਸਹਿੰਦੀ ਆ ਰਹੀ ਸੀ । ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਜਹਾਂਗੀਰ ਬਾਦਸ਼ਾਹ ਦੇ ਜੁਲਮ ਦਾ ਟਾਕਰਾ ਸ਼ਾਂਤਮਈ ਢੰਗ ਨਾਲ 'ਤੇਰਾ ਭਾਣਾ ਮੀਠਾ ਲਾਗੈ ' ਕਹਿਕੇ ਕੀਤਾ ਅਤੇ ਆਪਣਾ ਸੀਸ ਵਾਰਿਆ। ਜਹਾਂਗੀਰ ਦਾ ਗੁਰੂ ਜੀ ਵਿਰੋਧੀ 'ਤੁਜ਼ਕੇ - ਜਹਾਂਗੀਰੀ' ਵਿਚ ਹਵਾਲਾ ਇਸ ਦਾ ਸਪਸ਼ਟ ਪ੍ਰਮਾਣ ਹੈ।ਇਸ ਨਾਲ ਵੀ ਜੁਲਮ ਨੂੰ ਠੱਲ ਨਾ ਪਈ ਸਗੋਂ ਜਾਲਮਾਂ ਦੇ ਹੌਸਲੇ ਹੋਰ ਵੱਧਦੇ ਗਏ । ਨੌਵੇਂ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤੱਕ ਪੁੱਜਦਿਆਂ ਔਰੰਗਜ਼ੇਬ ਦਿੱਲੀ ਦੇ ਤਖਤ ਤੇ ਬੈਠਾ ਸੀ ਜੋ ਮੁਸਲਮਾਨੀ ਧਰਮ ਦਾ ਪੱਕਾ ਸੀ ਅਤੇ ਕਿਸੇ ਹੋਰ ਧਰਮ ਨੂੰ ਪਨਪਦਾ ਨਹੀਂ ਸੀ ਵੇਖ ਸਕਦਾ । ਔਰੰਗਜ਼ੇਬ ਨੂੰ ਕੇਵਲ ਆਪਣਾ ਰਾਜ ਪਿਆਰਾ ਸੀ ਅਤੇ ਇਸ ਨੂੰ ਕਾਇਮ ਰੱਖਣ ਲਈ ਉਹ ਕਿਸੇ ਹੱਦ ਤੱਕ ਵੀ ਜਾ ਸਕਦਾ ਸੀ । ਉਸ ਨੇ ਗੱਦੀ ਪ੍ਰਾਪਤੀ ਲਈ ਆਪਣੇ ਭਰਾਵਾਂ ਨੂੰ ਮਾਰ ਮੁਕਾਇਆ ਅਤੇ ਪਿਤਾ ਸ਼ਾਹਜਹਾਨ ਨੂੰ ਵੀ ਕੈਦ ਵਿਚ ਪਾਈ ਰੱਖਿਆ । ਉਸ ਨੇ ਰਾਜ- ਗੱਦੀ ਅਵੱਸ਼ ਪ੍ਰਾਪਤ ਕਰ ਲਈ ਸੀ ਪਰੰਤੂ ਇੱਕ ਚੰਗਾ ਪ੍ਰਸ਼ਾਸਕ ਸਿੱਧ ਨਾ ਹੋ ਸਕਿਆ । ਉਹ ਕੰਨਾਂ ਦਾ ਕੱਚਾ ਸੀ ਅਤੇ ਜਲਦਬਾਜ਼ੀ ਵਿਚ ਫੈਸਲੇ ਲੈ ਲਿਆ ਕਰਦਾ ਸੀ ਭਾਵੇਂ ਪਿੱਛੋਂ ਪਸ਼ਚਾਤਾਪ ਵੀ ਕਰਦਾ ਸੀ । ਅਜਿਹੇ ਹਾਕਮਾਂ ਦੇ ਸਮਾਜਿਕ ਅਨਿਆਇ ਅਤੇ ਜੁਲਮਾਂ ਦੀਆਂ ਹਨੇਰੀਆਂ ਨੂੰ ਠੱਲ ਪਾਉਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਅਨੋਖੇ ਭਾਂਤ ਦਾ ਸਭ ਨੂੰ ਚਕ੍ਰਿਤ ਕਰ ਦੇਣ ਵਾਲਾ ਕਦਮ ਚੁੱਕਿਆ

ਸੀ। ਇਸ ਲਈ ਵਿਸਾਖੀ ਦਾ ਦਿਨ ਨਿਯਤ ਕੀਤਾ । ਹੁਣ ਗੁਰੂ ਜੀ ਦੇ ਖਾਲਸੇ ਦੀ ਪਹਿਚਾਣ ਵੀ ਅੱਡਰੀ ਹੋ ਗਈ । ਖਾਲਸਾ ਪੰਜ ਕਕਾਰਾਂ ਦਾ ਧਾਰਨੀ ਹੋ ਗਿਆ । ਹਜਾਰਾਂ ਦੀ ਗਿਣਤੀ ਵਿਚ ਖਲੋਤਾ ਖਾਲਸਾ ਦੂਰੋਂ ਹੀ ਆਪਣੀ ਦਿੱਖ ਕਾਰਨ ਪਹਿਚਾਣਿਆ ਜਾਣ ਲੱਗਾ । ਗੁਰੂ ਜੀ ਦਾ ਖਾਲਸਾ ਖੰਡੇ ਦਾ ਪਾਹੁਲ' ਛੱਕ ਕੇ ਬੇਖੌਫ ਹੋ ਕੇ ਜੀਵਨ ਨਿਰਬਾਹ ਕਰਨ ਲੱਗਾ । ਗੁਰੂ ਜੀ ਦੇ ਇਸ ਕੌਤਕ ਨਾਲ ਮਨੁੱਖੀ ਭਾਈਚਾਰੇ ਵਿਚ ਏਕਤਾ ਦਾ ਰਾਹ ਖੁੱਲ੍ਹਿਆ । ਪੰਜ ਪਿਆਰੇ ਵੀ ਵੱਖ -੨ ਸਥਾਨਾਂ ਅਤੇ ਵੱਖ-੨ ਜਾਤਾਂ ਨਾਲ ਸੰਬੰਧਿਤ ਸਨ । ਗੁਰੂ ਜੀ ਨੇ ਸਭ ਨੂੰ ਇੱਕ ਮੰਚ ਤੋਂ ਹੀ ਅੰਮ੍ਰਿਤਪਾਨ ਕਰਵਾ ਕੇ ਜਾਤ ਪਾਤ ਦਾ ਭੇਦ ਭਾਵ ਮਿਟਾ ਦਿੱਤਾ । ਇਸ ਪ੍ਰਕਾਰ ਸਭ ਜਾਤਾਂ ਵਾਲੇ ਗੁਰਭਾਈ ਬਣ ਗਏ ਅਤੇ ਸਭ ਜੀ ਖਾਲਸਾ ਰੂਪ ਵਿਚ ਹੀ ਪਹਿਚਾਣ ਹੋਣ ਲੱਗੀ ।

ਵਿਸਾਖੀ ਦੀ ਇਸ ਮਹਾਨ ਘਟਨਾ ਉਪ੍ਰੰਤ ਸਭ ਨਿੱਡਰਤਾ ਅਤੇ ਸਵੈਮਾਣ ਨਾਲ ਰਹਿਣ ਲੱਗੇ । ਦੁਸ਼ਮਣਾਂ ਨੂੰ ਭਲਾ ਇਹ ਕਿਵੇਂ ਰਾਸ ਆਉਂਦਾ । ਖਾਲਸੇ ਦੀ ਵੱਧਦੀ ਪ੍ਰਸਿੱਧੀ ਵੀ ਉਨ੍ਹਾਂ ਲਈ ਚਿੰਤਾ ਦਾ ਕਾਰਣ ਬਣਨ ਲੱਗੀ । ਉੱਚੀ ਜਾਤੀ ਵਾਲਿਆਂ ਨੂੰ 'ਮਾਣਸ ਕੀ ਜਾਤ ਸਬੈ ਏਕੋ ਪਹਿਚਾਣਬੋ' ਵਾਲਾ ਸੰਦੇਸ਼ ਕਿਵੇਂ ਰਾਸ ਆ ਸਕਦਾ ਸੀ । ਨੀਵੀਂ ਜਾਤੀ ਵਾਲਿਆਂ ਦੀ ਉੱਚੀ ਜਾਤੀ ਨਾਲ ਬਰਾਬਰੀ ਖਟਕਣ ਲੱਗੀ । ਇੱਥੇ ਹੀ ਬੱਸ ਨਹੀਂ ਪਹਾੜੀ ਰਾਜਿਆਂ ਨੂੰ ਗੁਰੂ ਜੀ ਦੀ ਵੱਧਦੀ ਪ੍ਰਸਿੱਧੀ ਤੋਂ ਆਪਣੇ ਰਾਜ- ਭਾਗ ਦਾ ਖਤਰਾ ਜਾਪਣ ਲੱਗਾ । ਇਸ ਲਈ ਉਹ ਗੁਰੂ ਜੀ ਦੇ ਵਿਰੋਧ ਵਿਚ ਵਿਉਂਤਾਂ ਬਨਾਉਣ ਲੱਗ ਪਏ । ਔਰੰਗਜ਼ੇਬ ਬਾਦਸ਼ਾਹ ਪਾਸ ਵੀ ਝੂਠੀਆਂ ਸ਼ਕਾਇਤਾਂ ਪਹੁੰਚਾਈਆਂ । ਸ਼ਾਹੀ ਸੈਨਾ ਅਤੇ ਪਹਾੜੀ ਰਾਜਿਆਂ ਦਾ ਗੁਰੂ ਜੀ ਵਿਰੁੱਧ ਲੜਨਾ ਵੀ ਇਸੇ ਦਾ ਹੀ ਸਿੱਟਾ ਸੀ । ਨਿਰਸੰਦੇਹ ਗੁਰੂ ਜੀ ਦੇ ਖਾਲਸੇ ਨੇ ਇਨ੍ਹਾਂ ਲੜਾਈਆਂ ਵਿਚ ਆਪਣੇ ਹੌਂਸਲੇ ਤੇ ਹਿੰਮਤ ਨਾਲ ਦੁਸ਼ਮਣਾਂ ਦੇ ਦੰਦ ਖੱਟੇ ਕੀਤੇ । ਇਤਿਹਾਸਕ ਸਰਵੇਖਣ ਤੋਂ ਸਪਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਮਨੋਰਥ ਕਿਸੇ ਨਾਲ ਯੁੱਧ ਕਰਨਾ ਜਾਂ ਕਿਸੇ ਨੂੰ ਹਾਨੀ ਪਹੁੰਚਾਣਾ ਨਹੀਂ ਸੀ ਸਗੋਂ ਉਹ ਤਾਂ ਸਮਾਜਕ ਬਰਾਬਰੀ ਅਤੇ ਚੇਤੰਨਤਾ ਦੇ ਹਾਮੀ ਸਨ । ਆਪ ਨੇ ਲੜਾਈ ਲਈ ਕਦੇ ਵੀ ਪਹਿਲ ਨਹੀਂ ਸੀ ਕੀਤੀ । ਆਪ ਦਾ ਉਦੇਸ਼ ਵੀ ਇਸ ਪਰਕਾਰ ਸੀ :-

ਧਰਮ ਚਲਾਵਨ ਸੰਤ ਉਬਾਰਨ ।
ਦੁਸ਼ਟ ਸਭਨ ਕੋ ਮੂਲ ਉਪਾਰਨ ।

ਪਰੰਤੂ ਦੁਸ਼ਮਣਾਂ ਨੂੰ ਇਹ ਵੀ ਗਵਾਰਾ ਨਹੀਂ ਸੀ ਇਸ ਲਈ ਉਨ੍ਹਾਂ ਨੇ ਖਾਲਸੇ ਵਿਰੁੱਧ ਮੁਹਿੰਮ ਛੇੜੀ ਰੱਖੀ । ਗੁਰੂ ਜੀ ਨੇ ਆਪਣੇ ਖਾਲਸੇ ਨੂੰ ਜਾਬਰ ਦੇ ਜ਼ੁਲਮ ਨੂੰ ਚੁੱਪ-ਚਾਪ ਸਹਿਣ ਤੋਂ ਵੀ ਸੁਚੇਤ ਕੀਤਾ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ ਤਲਵਾਰ ਚੁੱਕਣ ਦੀ ਲੋੜ ਨੂੰ ਵੀ ਜਾਇਜ਼ ਦੱਸਦਿਆਂ ਕਿਹਾ :-

ਚੂੰ ਕਾਰ ਅਜ਼ ਹਮਹ ਹੀਲਤੇ ਦਰਗੁਜ਼ਸਤ ।
ਹਲਾਲ -ਅਸਤੁ ਬੁਰਦਨ ਬ- ਸ਼ਮਸ਼ੀਰ ਦਸਤ ।

ਆਨੰਦਪੁਰ ਸਾਹਿਬ ਦੀ ਵਿਸਾਖੀ ਦੀ ਯਾਦ ਸਭ ਦੇ ਮਨਾਂ ਵਿਚ ਸਦੀਵੀ ਰਹਿਣ ਵਾਲੀ ਤੇ ਪ੍ਰੇਰਣਾ ਭਰਪੂਰ ਹੈ । ਗੁਰੂ ਜੀ ਨੇ ਆਪਣੇ ਖਾਲਸੇ ਨੂੰ ਇਹ ਕਹਿਕੇ ਉੱਚਤਮ ਰੂਪ ਦਿੱਤਾ :-

ਖਾਲਸਾ ਮੇਰੋ ਰੂਪ ਹੈ ਖਾਸ ।
ਖਾਲਸੇ ਮਹਿ ਹਉਂ ਕਰੋ ਨਿਵਾਸ ।

ਗੁਰੂ ਜੀ ਵੱਲੋਂ ਖਾਲਸੇ ਨੂੰ ਮਾਣ- ਸਨਮਾਣ ਮਿਲਣ ਨਾਲ ਉਨ੍ਹਾਂ ਦੇ ਹੌਂਸਲੇ ਬੁਲੰਦ ਹੋਏ । ਗੁਰੂ - ਚੇਲੇ ਨੂੰ ਸਮਾਨਤਾ ਭਾਵ ਵਿਚ ਰੱਖਣਾ ਵੀ ਉੱਚ ਖਿਆਲੀ ਸਿੱਟਾ ਸੀ ਅਤੇ ਆਪ ਵੀ ਉਨ੍ਹਾਂ ਦੇ ਫੈਸਲੇ ਨੂੰ ਕਬੂਲਦਿਆਂ ਉਦਾਹਰਣ ਕਾਇਮ ਕੀਤੀ । ਖਾਲਸੇ ਨੂੰ ਸਵਾਰਥ ਰਹਿਤ ਲੋੜ ਪੈਣ ਤੇ ਔਖੇ ਸਮੇਂ ਵਿਚ ਹਰ ਇੱਕ ਦੀ ਸਹਾਇਤਾ ਕਰਨ ਲਈ ਵੀ ਉੱਪਦੇਸ਼ ਦਿੱਤਾ ।

ਇਹ ਇੱਕ ਅਗੰਮੀ ਲਹਿਰ ਸੀ ਜਿਸ ਦੀਆਂ ਤਰੰਗਾਂ ਨਾਲ ਸਮਾਜ ਵਿੱਚੋਂ ਜਾਤ - ਪਾਤ ਦੇ ਫੈਲ ਚੁੱਕੇ ਕੋਹੜ ਨੂੰ ਖਤਮ ਕਰਨ ਦਾ ਬਲ ਮਿਲਿਆ । ਸਭਨਾ ਨੂੰ ਸਵੈਮਾਨ ਨਾਲ ਜਿਉਣ ਲਈ ਆਪਣੇ ਹੱਕ ਲੈਣ ਤੇ ਜ਼ੋਰ ਦਿੱਤਾ ਗਿਆ । ਗੁਰੂ ਜੀ ਨੇ ਆਪ ਇਸ ਜੱਗ ਵਿਚ ਆਪਣਾ ਸਰਬੰਸ ਵਾਰ ਕੇ ਅਹੂਤੀ ਪਾਈ ਅਤੇ ਖਾਲਸੇ ਦੀ ਆਨ- ਸ਼ਾਨ ਨੂੰ ਚੜ੍ਹਦੀ ਕਲਾ ਵਿਚ ਰੱਖਿਆ ।

ਆਪ ਦੁਆਰਾ ਪਾਈਆਂ ਗਈਆਂ ਕੁਰਬਾਨੀਆਂ ਦਾ ਯੋਗਦਾਨ ਅਤੇ ਸਮੁੱਚੀ ਜਿੰਦਗੀ ਕੀਤਾ ਗਿਆ ਸੰਘਰਸ਼ ਹੀ ਸਾਡਾ ਪ੍ਰੇਰਣਾ ਸਰੋਤ ਹਨ । ਕਿਤਨਾ ਚੰਗਾ ਹੋਵੇ ਜੇ ਇਸ ਵਿਸਾਖੀ ਦੇ ਦਿਨ ਨੂੰ ਮੌਜ ਮੇਲੇ ਦਾ ਤਿਉਹਾਰ ਨਾ ਸਮਝ ਕੇ ਗੁਰੂ ਜੀ ਦੁਆਰਾ ਦੱਸੇ ਮਾਰਗ ਨੂੰ ਅਮਲ ਵਿਚ ਲਿਆ ਕੇ ਖਾਲਸੇ ਦੇ ਜੀਵਣ ਵਿਚ ਆ ਰਹੇ ਨਿਘਾਰ ਅਤੇ ਕਮਜ਼ੋਰੀਆਂ ਨੂੰ ਦੂਰ ਕਰਨ ਦਾ ਉਪਰਾਲਾ ਕੀਤਾ ਜਾਵੇ । ਇਹੋ ਹੀ ਗੁਰੂ ਜੀ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ ।

09463327557.

----- 0 -----

ਲੜੀਵਾਰ
ਕਿਸ਼ਤ 1

# ਗੁਰੂ ਗਰੰਥ ਸਾਹਿਬ ਅਨੁਸਾਰ ਅੰਮ੍ਰਿਤੁ ਹਰਿ ਕਾ ਨਾਮੁ ਹੈ

*ਡਾ. ਸਰਬਜੀਤ ਸਿੰਘ*

ਗੁਰੂ ਗਰੰਥ ਸਾਹਿਬ ਵਿਚ ਅੰਕਿਤ ਗੁਰਬਾਣੀ ਦੇ ਆਧਾਰ ਤੇ ਨਾਮੁ ਸਬੰਧੀ ਪਹਿਲਾਂ ਸਾਂਝੇ ਕੀਤੇ ਗਏ ਲੇਖ (ਨਾਮੁ, ਭਾਗ ੧ ਤੋਂ ੮) ਸਾਨੂੰ ਵਾਰ ਵਾਰ ਇਹੀ ਸਮਝਾ ਰਹੇ ਹਨ, ਕਿ ਸਿੱਖ ਧਰਮ ਅਨੁਸਾਰ ਅਕਾਲ ਪੁਰਖੁ ਦਾ ਨਾਮੁ ਕੋਈ ਦੁਨਿਆਵੀ ਨਾਂ ਦੀ ਤਰ੍ਹਾਂ ਨਹੀਂ ਹੈ, ਜਿਸ ਲਈ ਕੋਈ ਮਿਥੇ ਗਏ ਅੱਖਰ ਜਾਂ ਸਬਦ ਦਾ ਰਟਨ ਕਰਦੇ ਰਹਿਣਾਂ ਹੈ। ਗੁਰੂ ਗਰੰਥ ਸਾਹਿਬ ਅਨੁਸਾਰ ਅਕਾਲ ਪੁਰਖੁ ਦਾ ਨਾਮੁ ਹੁਕਮੁ ਹੈ, ਸਬਦ ਹੈ, ਸਚੁ ਹੈ, ਬਹੁਤ ਮਿਠਾ ਹੈ, ਰਸੁ ਵਾਲਾ ਹੈ, ਅੰਮ੍ਰਿਤ ਹੈ, ਨਿਰਮਲੁ ਜਲ ਦੀ ਤਰ੍ਹਾਂ ਹੈ, ਗੁਪਤ ਰੂਪ ਵਿਚ ਵਰਤ ਰਿਹਾ ਹੈ ਤੇ ਗੁਰਮੁਖਾਂ ਦੇ ਹਿਰਦੇ ਵਿਚ ਪ੍ਰਗਟ ਵੀ ਹੋ ਰਿਹਾ ਹੈ। ਸਿੱਖ ਧਰਮ ਅਨੁਸਾਰ ਜੁਗੋ ਜੁਗ ਅਟੱਲ ਗੁਰੂ ਗਰੰਥ ਸਾਹਿਬ ਵਿਚ ਅੰਕਿਤ ਬਾਣੀ ਹੀ ਨਾਮੁ ਹੈ। ਅਕਾਲ ਪੁਰਖੁ ਦਾ ਨਾਮੁ ਹਰੇਕ ਥਾਂ ਤੇ ਵਰਤ ਰਿਹਾ ਹੈ, ਹਰ ਸਮੇਂ ਲਗਾਤਾਰ ਵਰਤ ਰਿਹਾ ਹੈ, ਹਰੇਕ ਜੀਵ ਨਾਮੁ ਦੇ ਆਸਰੇ ਤੇ ਨਾਮੁ ਅਨੁਸਾਰ ਚਲ ਰਿਹਾ ਹੈ, ਦੁਨੀਆਂ ਦੇ ਸਾਰੇ ਪਦਾਰਥ ਨਾਮੁ ਦੇ ਆਸਰੇ ਟਿਕੇ ਹੋਏ ਹਨ। ਨਾਮੁ ਪ੍ਰਾਪਤ ਕਰਨ ਦਾ ਭਾਵ ਹੈ ਕਿ ਅਕਾਲ ਪੁਰਖੁ ਦੇ ਹੁਕਮੁ, ਸਿਸਟਮ, ਰਚਨਾ, ਅਸੂਲਾਂ ਬਾਰੇ ਜਾਣਕਾਰੀ ਹਾਸਲ ਕਰਨਾ ਤੇ ਉਸ ਦੀ ਕੁਦਰਤ ਨਾਲ ਆਪਣੇ ਅੰਦਰ ਪ੍ਰੇਮ ਤੇ ਸਤਿਕਾਰ ਪੈਦਾ ਕਰਨਾ। http://www.geocities.ws/sarbjitsingh/GurbaniIndexGurmukhi.htm (Naam, Part 1 to 8)

ਜੇਕਰ ਸਿੱਖ ਇਤਿਹਾਸ ਨੂੰ ਵੇਖੀਏ ਤਾਂ ਸਮਾਂ ਪਾ ਕੇ ਬਹੁਤ ਸਾਰੇ ਸਬਦਾਂ ਦੇ ਅਰਥ ਬਦਲ ਦਿਤੇ ਗਏ ਹਨ, ਜਿਨ੍ਹਾਂ ਕਰਕੇ ਅੱਜਕਲ ਦੇ ਲੋਕਾਂ ਨੂੰ ਅਕਸਰ ਭੁਲੇਖੇ ਪੈਂਦੇ ਰਹਿੰਦੇ ਹਨ। ਗੁਰਬਾਣੀ ਅਨੁਸਾਰ ਨਾਮੁ ਦਾ ਭਾਵ ਕੁਝ ਹੋਰ ਹੈ ਤੇ ਲੋਕਾਂ ਨੇ ਏਕਾ ਸਬਦੀ ਦੀ ਤਰ੍ਹਾਂ "ਵਾਹਿਗੁਰੂ" ਸਬਦ ਦੇ ਰਟਨ ਨੂੰ ਨਾਂ ਬਣਾ ਦਿਤਾ ਹੈ। ਗੁਰੂ ਸਾਹਿਬਾਂ ਨੇ ਗੁਰੂ ਗਰੰਥ ਸਾਹਿਬ ਵਿਚ ਕਿਤੇ ਵੀ ਸਪੱਸ਼ਟ ਕਰਕੇ ਨਹੀਂ ਕਿਹਾ ਕਿ ਕੋਈ ਇਕ ਅੱਖਰ ਜਾਂ ਸਬਦ ਅਕਾਲ ਪੁਰਖੁ ਦਾ ਨਾਂ ਹੈ, ਕਿਉਂਕਿ ਅਕਾਲ ਪੁਰਖੁ ਨੂੰ ਸੀਮਿਤ ਨਹੀਂ ਕੀਤਾ ਜਾ ਸਕਦਾ। ਗੁਰੂ ਸਾਹਿਬਾਂ ਨੇ ਏਕਾ ਸਬਦੀ ਵਾਲਿਆਂ ਨੂੰ ਵੀ ਗੁਰਬਾਣੀ ਅਨੁਸਾਰ ਪ੍ਰਵਾਨ ਨਹੀਂ ਕੀਤਾ ਹੈ "ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ" (੬੫੪)। ਹਾਂ ਅਸੀਂ ਆਪਸੀ ਸਮਝ, ਸਹੂਲਤ ਤੇ ਸਾਂਝ ਕਰਨ ਲਈ ਦੋ ਅੱਖਰੀ ਸਬਦ "ਅਕਾਲ ਪੁਰਖੁ" ਵਰਤ ਸਕਦੇ ਹਾਂ, ਜਿਸ ਤਰ੍ਹਾਂ ਕਿ ਗੁਰੂ ਸਾਹਿਬਾਂ ਨੇ ਵੀ ਗੁਰੂ ਗਰੰਥ ਸਾਹਿਬ ਵਿਚ ੨ ਵਾਰੀ ਵਰਤਿਆ ਹੈ।

ਹਰੇਕ ਸਿੱਖ ਲਈ ਨਾਮੁ (ਅੰਮ੍ਰਿਤ), ਮਨ ਅਤੇ ਤਨ ਦੋਵਾਂ ਲਈ ਜਰੂਰੀ ਹੈ। ਮਨ ਅਤੇ ਆਤਮਿਕ ਜੀਵਨ ਲਈ ਗੁਰਬਾਣੀ ਦਾ ਅੰਮ੍ਰਿਤ ਜਰੂਰੀ ਹੈ। ਤਨ ਲਈ ਅਤੇ ਗੁਰੂ ਨਾਲ ਪ੍ਰਣ ਕਰਨ ਲਈ, ਖੰਡੇ ਬਾਟੇ ਕੀ ਪਾਹੁਲ ਜਰੂਰੀ ਹੈ। ਜਿਸ ਤਰ੍ਹਾਂ ਸਕੂਲ ਵਿਚ ਦੁਨਿਆਵੀ ਸਿਖਿਆ ਲੈਣ ਲਈ, ਪੜ੍ਹਾਈ ਸ਼ੁਰੂ ਕਰਨ ਤੋਂ ਪਹਿਲਾਂ ਫਾਰਮ ਭਰ ਕੇ ਦਾਖਲਾ ਲੈਣਾਂ ਜਰੂਰੀ ਹੈ। ਇਸੇ ਤਰ੍ਹਾਂ ਗੁਰੂ ਘਰ ਵਿਚ ਦਾਖਲਾ ਲੈਣ ਲਈ ਖੰਡੇ ਬਾਟੇ ਕੀ ਪਾਹੁਲ ਬਹੁਤ ਜਰੂਰੀ ਹੈ। ਇਸ ਦਾ ਸਬੰਧ ਸਿਰਫ ਸੰਸਾਰਕ ਰਿਵਾਇਤ ਤਕ ਹੀ ਸੀਮਿਤ ਨਹੀਂ ਹੈ, ਬਲਕਿ ਗੁਰੂ ਨਾਲ ਪ੍ਰਣ ਕਰਨਾ ਹੈ ਕਿ ਅਸੀਂ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਸਿੱਖ ਧਰਮ ਦੇ ਦੱਸੇ ਗਏ ਸਿਧਾਂਤ, 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ਅਨੁਸਾਰ ਜੀਵਨ ਬਤੀਤ ਕਰਾਂਗੇ। ਹਰੇਕ ਧਰਮ ਦੀ ਆਪਣੀ ਆਪਣੀ ਰਿਵਾਇਤ ਹੁੰਦੀ ਹੈ। ਧਰਮ ਵਿਚ ਦਾਖਲੇ ਵਾਸਤੇ ਹਿੰਦੂ ਲਈ ਜਨੇਊ, ਮੁਸਲਮਾਨ ਲਈ ਸੁਨੱਤ ਅਤੇ ਕਰਿਸ਼ਚੀਅਨ ਲਈ ਬਾਪੀਟਿਜ਼ਮ ਜਰੂਰੀ ਹੈ। ਇਸੇ ਤਰ੍ਹਾਂ ਸਿੱਖ ਧਰਮ ਵਿਚ ਦਾਖਲੇ ਲਈ, ਖੰਡੇ ਬਾਟੇ ਕੀ ਪਾਹੁਲ ਜਰੂਰੀ ਹੈ। ਪਹਿਲੇ ਗੁਰੂ ਸਾਹਿਬਾਂ ਦੇ ਸਮੇਂ ਚਰਨ ਪਾਹੁਲ ਦੀ ਰੀਤ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ੧੬੯੯ ਨੂੰ ਵਿਸਾਖੀ ਵਾਲੇ ਦਿਨ ਖਾਲਸਾ ਪੰਥ ਦੀ ਸਾਜਨਾ ਕੀਤੀ। ਕਿਉਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਗੁਰਗੱਦੀ ਪੂਰਨ ਤੌਰ ਤੇ ਸ਼ਬਦ ਗੁਰੂ, ਗੁਰੂ ਗਰੰਥ ਸਾਹਿਬ ਨੂੰ ਦੇਣੀ ਸੀ। ਇਸ ਲਈ ਉਨ੍ਹਾਂ ਨੇ ਚਰਨ ਪਾਹੁਲ ਦੀ ਰੀਤ ਬਦਲ ਕੇ ਖੰਡੇ ਬਾਟੇ ਦੀ ਰਿਵਾਇਤ ਸ਼ੁਰੂ ਕੀਤੀ। ਪੰਜ ਪਿਆਰੇ ਸਾਜਣ ਤੋਂ ਬਾਅਦ, ਗੁਰੂ ਜੀ ਉਨ੍ਹਾਂ ਅੱਗੇ ਹੱਥ ਜੋੜ ਕੇ

ਆਪ ਖੜੇ ਹੋ ਗਏ ਅਤੇ ਬੇਨਤੀ ਕੀਤੀ, ਕਿ ਇਹ ਖੰਡੇ ਬਾਟੇ ਕੀ ਪਾਹੁਲ ਮੈਨੂੰ ਵੀ ਬਖ਼ਸ਼ੋ।

ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ॥ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ॥ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥੧॥ (੪੧-੧-੮)

ਜਿਸ ਤਰ੍ਹਾਂ ਲੋਕਾਂ ਨੂੰ ਨਾਮੁ ਸਬੰਧੀ ਭੁਲੇਖਾ ਪਿਆ ਹੋਇਆ ਹੈ, ਠੀਕ ਉਸੇ ਤਰ੍ਹਾਂ ਸਾਨੂੰ ਅੰਮ੍ਰਿਤੁ ਸਬੰਧੀ ਵੀ ਬਹੁਤ ਭੁਲੇਖਾ ਪਿਆ ਹੋਇਆ ਹੈ। ਜਿਸ ਤਰ੍ਹਾਂ ਕਿ ਭਾਈ ਗੁਰਦਾਸ ਦੂਜਾ ਦੀ ਰਚਨਾਂ ਤੋਂ ਸੰਕੇਤ ਮਿਲਦਾ ਹੈ ਕਿ ਗੁਰੂ ਘਰ ਵਿਚ ਦਾਖਲਾ ਲੈਣ ਲਈ ਖੰਡੇ ਬਾਟੇ ਕੀ ਪਾਹੁਲ (ਖੰਡਧਾਰ) ਜਰੂਰੀ ਹੈ। ਸਮਾਂ ਪਾ ਕੇ ਲੋਕਾਂ ਨੇ ਖੰਡੇ ਬਾਟੇ ਕੀ ਪਾਹੁਲ ਨੂੰ ਅੰਮ੍ਰਿਤੁ ਛਕਣ ਦਾ ਨਾਂ ਦੇ ਦਿਤਾ ਹੈ। ਜਦੋਂ ਕਿ ਜੁਗੋ ਜੁਗ ਅਟੱਲ ਗੁਰੂ ਗਰੰਥ ਸਾਹਿਬ ਵਿਚ ਵਾਰ ਵਾਰ ਇਹੀ ਸਮਝਾਇਆ ਗਿਆ ਹੈ ਕਿ "ਅੰਮ੍ਰਿਤੁ ਹਰਿ ਕਾ ਨਾਮੁ" ਹੈ। ਆਓ ਜਰਾ ਗੁਰੂ ਗਰੰਥ ਸਾਹਿਬ ਅਨੁਸਾਰ ਅੰਮ੍ਰਿਤੁ ਸਬੰਧੀ ਸਮਝਣ ਦਾ ਯਤਨ ਕਰੀਏ।

ਜੇਕਰ ਗਿਣਤੀ ਦੇ ਹਿਸਾਬ ਨਾਲ ਹੀ ਵੇਖਿਆ ਜਾਵੇ ਤਾਂ ਅੰਮ੍ਰਿਤੁ ਹਰਿ ਕਾ ਨਾਮੁ ਗੁਰੂ ਗਰੰਥ ਸਾਹਿਬ ਵਿਚ ਪੰਜ ਵਾਰੀ ਆਇਆ ਹੈ, ਅੰਮ੍ਰਿਤੁ ਹਰਿ ਕਾ ਨਾਉ ਵੀ ਪੰਜ ਵਾਰੀ ਆਇਆ ਹੈ, ਤੇ ਅੰਮ੍ਰਿਤੁ ਹਰਿ ਕਾ ਨਾਮਾ ਇਕ ਵਾਰੀ ਆਇਆ ਹੈ। ਗੁਰੂ ਗਰੰਥ ਸਾਹਿਬ ਵਿਚ ਇਤਨੀ ਵਾਰੀ ਸਮਝਾਂਣ ਦੇ ਬਾਅਦ ਵੀ ਜੇਕਰ ਅਸੀਂ ਖੰਡੇ ਬਾਟੇ ਕੀ ਪਾਹੁਲ ਤੇ ਅੰਮ੍ਰਿਤੁ ਵਿਚ ਕੋਈ ਫਰਕ ਨਹੀਂ ਸਮਝ ਸਕੇ ਤਾਂ ਕਹਿਣਾਂ ਪਵੇਗਾ ਕਿ ਜਾਂ ਤਾਂ ਅਸੀਂ ਗੁਰੂ ਗਰੰਥ ਸਾਹਿਬ ਵਿਚ ਅੰਕਿਤ ਬਾਣੀ ਨੂੰ ਪੜ੍ਹਦੇ ਹੀ ਨਹੀਂ, ਤੇ ਜਾਂ ਗੁਰੂ ਗਰੰਥ ਸਾਹਿਬ ਅਨੁਸਾਰ ਆਪਣੇ ਜੀਵਨ ਵਿਚ ਵਿਚਰਨ ਤੋਂ ਇਨਕਾਰੀ ਹੋ ਚੁਕੇ ਹਾਂ। ਗੁਰੂ ਗਰੰਥ ਸਾਹਿਬ ਅੱਗੇ ਅਰਦਾਸਾਂ ਵੀ ਬਹੁਤ ਵਾਰੀ ਕਰੀਏ, ਚੜ੍ਹਾਵੇ ਵੀ ਬਹੁਤ ਚੜ੍ਹਾਈਏ ਪਰੰਤੂ ਗੁਰੂ ਗਰੰਥ ਸਾਹਿਬ ਅਨੁਸਾਰ ਆਪਣੇ ਜੀਵਨ ਵਿਚ ਚਲੀਏ ਬਿਲਕੁਲ ਨਾ, ਤਾਂ ਫਿਰ ਸਾਡੀ ਅਰਦਾਸ ਕਿਸ ਤਰ੍ਹਾਂ ਪ੍ਰਵਾਨ ਹੋ ਸਕਦੀ ਹੈ, ਸਾਡਾ ਭਲਾ ਕਿਸ ਤਰ੍ਹਾਂ ਹੋ ਸਕਦਾ ਹੈ?

ਹਿਰਦੇ ਨੂੰ ਮਾਇਆ ਦੇ ਮੋਹ ਵਿਚ ਗੰਦਾ ਕਰ ਕੇ ਤੇ ਫਿਰ ਆਪਣੇ ਸਰੀਰ ਨੂੰ ਤੀਰਥਾਂ ਉਪਰ ਲਿਜਾ ਕੇ ਇਸ਼ਨਾਨ ਕਰਨ ਨਾਲ ਕੋਈ ਲਾਭ ਨਹੀਂ ਹੋ ਸਕਦਾ। ਉਹੀ ਮਨੁੱਖ ਨ੍ਹਾਤਾ ਹੋਇਆ ਤੇ ਪਵਿਤ੍ਰ ਹੈ, ਜਿਹੜਾ ਸਦਾ ਥਿਰ ਰਹਿਣ ਵਾਲੇ ਅਕਾਲ ਪੁਰਖੁ ਦੇ ਨਾਮੁ ਦੀ ਕਮਾਈ ਕਰਦਾ ਹੈ। ਪਰ ਅਕਾਲ ਪੁਰਖੁ ਦੇ ਹੁਕਮੁ ਤੋਂ ਬਿਨਾ ਮਨੁੱਖ ਦੀ ਸੁਰਤਿ ਕੂੜ ਵਿਚੋਂ ਨਿਕਲ ਕੇ ਉੱਚੀ ਅਵਸਥਾ ਵਾਲੀ ਨਹੀਂ ਹੋ ਸਕਦੀ। ਨਿਰੀਆਂ ਜ਼ਬਾਨੀ ਗਿਆਨ ਦੀਆਂ ਗੱਲਾਂ ਕਰਨ ਨਾਲ ਤਾਂ ਸਗੋਂ ਆਪਣਾ ਆਤਮਕ ਜੀਵਨ ਹੋਰ ਵੀ ਖ਼ਰਾਬ ਹੋ ਜਾਂਦਾ ਹੈ। ਆਪਣੀ ਸੁਰਤਿ ਵਿਚ ਅਕਾਲ ਪੁਰਖੁ ਦੀ ਸਿਫ਼ਤਿ ਸਾਲਾਹ ਦੀ ਬਾਣੀ ਟਿਕਾਉਣੀ ਚਾਹੀਦੀ ਹੈ। ਇਹ ਸਿਫ਼ਤਿ ਸਾਲਾਹ ਅਕਾਲ ਪੁਰਖੁ ਦੀ ਆਪਣੀ ਬਖ਼ਸ਼ਸ਼ ਹੈ, ਜਦੋਂ ਅਕਾਲ ਪੁਰਖੁ ਆਪ ਪ੍ਰੇਰਨਾ ਕਰਦਾ ਹੈ ਤਾਂ ਹੀ ਮਨੁੱਖ ਉਸ ਦੀ ਸਿਫ਼ਤਿ ਸਾਲਾਹ ਕਰ ਸਕਦਾ ਹੈ। ਅਕਾਲ ਪੁਰਖੁ ਦੀ ਮੇਹਰ ਨਾਲ ਹੀ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਮਨ ਨੂੰ ਪਿਆਰਾ ਲੱਗਦਾ ਹੈ। ਜਦੋਂ ਅਕਾਲ ਪੁਰਖੁ ਦਾ ਨਾਮੁ ਮਨ ਨੂੰ ਮਿੱਠਾ ਲੱਗਦਾ ਹੈ ਤਾਂ ਉਸ ਮਨੁੱਖ ਦੇ ਮਨ ਅੰਦਰੋਂ ਦੁਖਾਂ ਦਾ ਡੇਰਾ ਆਪਣੇ ਆਪ ਚੁੱਕਿਆ ਜਾਂਦਾ ਹੈ। ਜਦੋਂ ਅਕਾਲ ਪੁਰਖੁ ਹੁਕਮੁ ਕਰਦਾ ਹੈ ਤਾਂ ਉਦੋਂ ਹੀ ਮਨੁੱਖ ਦੇ ਮਨ ਵਿਚ ਆਤਮਕ ਆਨੰਦ ਆ ਕੇ ਵੱਸ ਸਕਦਾ ਹੈ। ਜਿਸ ਅਕਾਲ ਪੁਰਖੁ ਨੇ ਆਪਣੇ ਆਪ ਨੂੰ ਆਪ ਹੀ ਜਗਤ ਦੇ ਰੂਪ ਵਿਚ ਪਰਗਟ ਕੀਤਾ ਹੋਇਆ ਹੈ, ਉਸ ਦੀ ਮਿਹਰ ਦੀ ਨਜਰ ਨਾਲ ਹੀ ਮਨੁੱਖ ਨੂੰ ਅਰਦਾਸ ਕਰਨ ਦੀ ਪ੍ਰੇਰਨਾ ਮਿਲਦੀ ਹੈ, ਤੇ ਤਾਂ ਹੀ ਉਸ ਦੀ ਸਿਫ਼ਤਿ ਸਾਲਾਹ ਕਰ ਸਕਦਾ ਹੈ। ਜਦੋਂ ਅਕਾਲ ਪੁਰਖੁ ਆਪਣੀ ਮੇਹਰ ਦੀ ਨਜ਼ਰ ਕਰਦਾ ਹੈ ਤਾਂ ਹੀ ਮਨੁੱਖ ਉਸ ਦੀ ਸਿਫ਼ਤਿ ਸਾਲਾਹ ਕਰਨ ਲਈ ਅਰਦਾਸ ਕਰਦਾ ਹੈ।

ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥ ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥ ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ॥ ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥ ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥ ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥੨॥

(੫੬੫, ੫੬੬)

ਸਤਿਗੁਰੂ ਦੀਨਾਂ ਉੱਤੇ ਦਇਆ ਕਰਨ ਵਾਲਾ ਹੈ, ਜਿਸ ਦੀ ਸੰਗਤਿ ਵਿਚ ਰਹਿ ਕੇ ਅਕਾਲ ਪੁਰਖੁ ਦੀ ਸਿਫ਼ਤਿ ਸਾਲਾਹ ਕੀਤੀ ਜਾ ਸਕਦੀ ਹੈ। ਗੁਰੂ ਦੀ ਸੰਗਤਿ ਵਿਚ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਸਿਮਰਿਆ ਜਾ ਸਕਦਾ ਹੈ। ਇਸ ਲਈ ਗੁਰੂ ਦੀ ਸੰਗਤਿ ਵਿਚ ਰਹਿ ਕੇ

ਇਕ ਅਕਾਲ ਪੁਰਖੁ ਦਾ ਨਾਮੁ ਚੇਤੇ ਕਰਨਾ ਚਾਹੀਦਾ ਹੈ, ਕਿਉਂਕਿ ਨਾਮੁ ਦੀ ਬਰਕਤਿ ਨਾਲ ਹੀ ਜਨਮ ਮਰਨ ਦਾ ਦੁਖ ਦੂਰ ਹੋ ਸਕਦਾ ਹੈ। ਜਿਸ ਮਨੁੱਖ ਦੇ ਮੱਥੇ ਉੱਤੇ ਧੁਰ ਦਰਗਾਹ ਤੋਂ ਸਿਮਰਨ ਕਰਨ ਵਾਸਤੇ ਬਖ਼ਸ਼ਸ਼ ਦਾ ਲੇਖ ਲਿਖਿਆ ਹੁੰਦਾ ਹੈ, ਉਹੀ ਸਦਾ ਥਿਰ ਅਕਾਲ ਪੁਰਖੁ ਦੇ ਨਾਮੁ ਦੀ ਸਿੱਖਿਆ ਗ੍ਰਹਿਣ ਕਰਦਾ ਰਹਿੰਦਾ ਹੈ, ਤੇ ਫਿਰ ਉਸ ਮਨੁੱਖ ਦੀ ਆਤਮਕ ਮੌਤ ਦੀ ਫਾਹੀ ਕੱਟੀ ਜਾਂਦੀ ਹੈ। ਸਿਮਰਨ ਦੀ ਬਰਕਤਿ ਨਾਲ ਸਾਰੇ ਡਰ ਤੇ ਭਰਮ ਦੂਰ ਹੋ ਜਾਂਦੇ ਹਨ, ਮਨ ਵਿਚ ਬੱਝੀਆਂ ਹੋਈਆਂ ਵਿਕਾਰਾਂ ਤੇ ਅਗਿਆਨਤਾ ਦੀਆਂ ਗੰਢਾਂ ਖੁਲ੍ਹ ਜਾਂਦੀਆਂ ਹਨ, ਤੇ ਫਿਰ ਉਹ ਮਨੁੱਖ ਆਤਮਕ ਮੌਤ ਸਹੇੜਨ ਵਾਲੇ ਰਸਤੇ ਉਤੇ ਬਿਲਕੁਲ ਨਹੀਂ ਚਲਦਾ। ਗੁਰੂ ਸਾਹਿਬ ਸਮਝਾਂਦੇ ਹਨ ਕਿ ਸਦਾ ਬੇਨਤੀ ਕਰਦੇ ਰਹਿੰਣਾਂ ਚਾਹੀਦਾ ਹੈ, ਕਿ ਹੇ ਅਕਾਲ ਪੁਰਖੁ ਸਾਡੇ ਤੇ ਕਿਰਪਾ ਕਰੋ ਤਾਂ ਜੋ ਅਸੀਂ ਜੀਵ ਤੇਰੀ ਸਿਫ਼ਤਿ ਸਾਲਾਹ ਕਰਦੇ ਰਹੀਏ।

ਧਨਾਸਰੀ ਮਹਲਾ ੫ ਛੰਤ ॥ ੴ ਸਤਿਗੁਰ ਪ੍ਰਸਾਦਿ ॥ ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ ॥ ਅੰਮ੍ਰਿਤੁ ਹਰਿ ਕਾ ਨਾਮੁ ਸਾਧਸੰਗਿ ਰਾਵੀਐ ਜੀਉ ॥ ਭਜੁ ਸੰਗਿ ਸਾਧੂ ਇਕੁ ਅਰਾਧੂ ਜਨਮ ਮਰਨ ਦੁਖ ਨਾਸਏ ॥ ਧੁਰਿ ਕਰਮੁ ਲਿਖਿਆ ਸਾਚੁ ਸਿਖਿਆ ਕਟੀ ਜਮ ਕੀ ਫਾਸਏ ॥ ਭੈ ਭਰਮ ਨਾਠੇ ਛੁਟੀ ਗਾਠੇ ਜਮ ਪੰਥਿ ਮੂਲਿ ਨ ਆਵੀਐ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਸਦਾ ਹਰਿ ਗੁਣ ਗਾਵੀਐ ॥੧॥ (੬੮੧)

ਜੇਹੜੇ ਮਨੁੱਖ ਵੇਦ ਪੁਰਾਣ ਸਿੰਮ੍ਰਿਤੀਆਂ ਆਦਿਕ ਧਰਮ ਪੁਸਤਕਾਂ ਪੜ੍ਹ ਕੇ ਨਾਮੁ ਨੂੰ ਲਾਂਭੇ ਛੱਡ ਕੇ ਕਰਮ ਕਾਂਡ ਆਦਿਕ ਦਾ ਉਪਦੇਸ਼ ਉੱਚੀ ਉੱਚੀ ਸੁਣਾਂਦੇ ਰਹਿੰਦੇ ਹਨ, ਉਹ ਮਨੁੱਖ ਥੋਥੀਆਂ ਗੱਲਾਂ ਕਰਦੇ ਹਨ। ਅਜੇਹੇ ਲੋਕ ਅਕਾਲ ਪੁਰਖੁ ਦੇ ਨਾਮੁ ਤੋਂ ਬਿਨਾ ਝੂਠਾ ਪਰਚਾਰ ਹੀ ਕਰਦੇ ਰਹਿੰਦੇ ਹਨ। ਅਕਾਲ ਪੁਰਖੁ ਦੇ ਨਾਮੁ ਤੋਂ ਵਿਛੁੜੇ ਹੋਏ ਮਨੁੱਖ ਮਾਇਆ ਦੇ ਝਮੇਲਿਆਂ ਵਿਚ, ਮੋਹ ਦੇ ਬੰਧਨਾਂ ਵਿਚ, ਥੋਥੀਆਂ ਗੱਲਾਂ ਦੇ ਵਾਦ ਵਿਵਾਦ ਵਿਚ, ਤੇ ਆਪਣੇ ਹੰਕਾਰ ਵਿਚ ਫਸ ਕੇ ਦੁਖੀ ਹੁੰਦੇ ਰਹਿੰਦੇ ਹਨ। ਅਸਲੀਅਤ ਇਹ ਹੈ ਕਿ ਅਕਾਲ ਪੁਰਖੁ ਦੇ ਨਾਮੁ ਤੋਂ ਬਿਨਾ ਆਤਮਕ ਆਨੰਦ ਨਹੀਂ ਮਿਲ ਸਕਦਾ ਤੇ ਨਾਮੁ ਤੋਂ ਵਾਂਝੇ ਰਹਿਣ ਵਾਲੇ ਆਪਣੇ ਮਨੁੱਖਾ ਜਨਮ ਦੀ ਬਾਜ਼ੀ ਹਾਰ ਜਾਂਦੇ ਹਨ। ਅਕਾਲ ਪੁਰਖੁ ਦੇ ਨਾਮੁ ਦਾ ਬੇਅੰਤ ਖ਼ਜ਼ਾਨਾ ਅਕਾਲ ਪੁਰਖੁ ਦੇ ਭਗਤਾਂ ਦੇ ਹਿਰਦੇ ਵਿਚ ਵੱਸਦਾ ਹੈ। ਗੁਰੂ ਦੀ ਸੰਗਤਿ ਵਿਚ ਨਾਮੁ ਜਪਣ ਨਾਲ ਜਨਮ ਮਰਨ ਦੇ ਦੁਖ ਤੇ ਮੋਹ ਆਦਿਕ ਹਰੇਕ ਤਰ੍ਹਾਂ ਦੇ ਕਲੇਸ਼ ਦੂਰ ਹੋ ਜਾਂਦੇ ਹਨ। ਜਿਨ੍ਹਾਂ ਮਨੁੱਖਾਂ ਉਤੇ ਅਕਾਲ ਪੁਰਖੁ ਦਇਆਵਾਨ ਹੁੰਦਾ ਹੈ, ਉਨ੍ਹਾਂ ਨੂੰ ਗੁਰੂ ਦੀ ਸੰਗਤਿ ਪ੍ਰਾਪਤ ਹੁੰਦੀ ਹੈ, ਉਹ ਮਨੁੱਖ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਪੀਂਦੇ ਰਹਿੰਦੇ ਹਨ। ਕ੍ਰੋੜਾਂ ਅਸੰਖਾਂ ਤੇ ਅਨੇਕਾਂ ਹੀ ਪ੍ਰਾਣੀ ਅਕਾਲ ਪੁਰਖੁ ਦੀ ਭਾਲ ਕਰਦੇ ਰਹਿੰਦੇ ਹਨ, ਪਰੰਤੂ ਜਿਸ ਮਨੁੱਖ ਨੂੰ ਅਕਾਲ ਪੁਰਖੁ ਆਪ ਸੋਝੀ ਬਖ਼ਸ਼ਦਾ ਹੈ, ਉਸੇ ਮਨੁੱਖ ਨੂੰ ਅਕਾਲ ਪੁਰਖੁ ਦੀ ਨੇੜਤਾ ਮਿਲਦੀ ਹੈ। ਇਸ ਲਈ ਅਕਾਲ ਪੁਰਖੁ ਦੇ ਚਰਨਾਂ ਵਿਚ ਇਹੀ ਅਰਦਾਸ ਕਰਨੀ ਹੈ, ਹੇ ਦਾਤਾਰ ! ਮੇਰੇ ਅੰਦਰ ਅਜੇਹੀ ਇਛਾ ਪੈਦਾ ਕਰੋ ਕਿ ਮੈਂ ਦਿਨ ਰਾਤ ਸਦਾ ਆਪ ਦੇ ਗੁਣ ਗਾਇਨ ਕਰਦਾ ਰਹਾਂ, ਤੇ ਮੈਨੂੰ ਆਪਣਾ ਨਾਮੁ ਬਖ਼ਸ਼ੋ ਤਾਂ ਜੋ ਮੈਂ ਤੁਹਾਨੂੰ ਕਦੇ ਵੀ ਆਪਣੇ ਚਿਤ ਵਿਚੋਂ ਨਾ ਭੁਲਾਵਾਂ।

ਜਿਨ੍ ਕਉ ਭਏ ਦਇਆਲ ਤਿਨ੍ ਸਾਧੂ ਸੰਗੁ ਭਇਆ ॥ ਅੰਮ੍ਰਿਤੁ ਹਰਿ ਕਾ ਨਾਮੁ ਤਿਨ੍ਹੀ ਜਨੀ ਜਪਿ ਲਇਆ ॥੬॥ ਖੋਜਹਿ ਕੋਟਿ ਅਸੰਖ ਬਹੁਤੁ ਅਨੰਤ ਕੇ ॥ ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ ॥੭॥ ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥ ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥੨॥੫॥੧੬॥ (੭੬੧-੭੬੨)

ਇਸ ਜਗਤ ਦੇ ਕਈ ਲੋਕ ਵੀ ਪਪੀਹੇ ਦੀ ਤਰ੍ਹਾਂ, ਆਮ ਪਾਣੀ ਨੂੰ ਹੀ ਅੰਮ੍ਰਿਤੁ-ਨਾਮੁ ਸਮਝ ਕੇ ਇਕ ਦੂਜੇ ਦੇ ਪਿਛੇ ਲਗ ਕੇ ਪੀਣ ਲਈ ਤੁਰ ਪੈਂਦੇ ਹਨ। ਇਹ ਪਪੀਹਾ ਇਕ ਜੀਵ ਹੈ, ਜਿਸ ਦਾ ਸੁਭਾਉ ਇਕ ਪਸੂ ਦੀ ਤਰ੍ਹਾਂ ਹੈ, ਜਿਸ ਕਰਕੇ ਉਹ ਸਿਰਫ ਦੁਨਿਆਵੀ ਮੀਂਹ ਦੀ ਬੂੰਦ ਨੂੰ ਹੀ ਲੋਚਦਾ ਰਹਿੰਦਾ ਹੈ। ਇਸ ਲਈ ਇਸ ਸਬਦ ਵਿਚ ਵਰਤੇ ਗਏ ਪਪੀਹਾ ਲਫ਼ਜ਼ ਸੁਣ ਕੇ ਇਹ ਭੁਲੇਖਾ ਨਹੀਂ ਖਾਣਾਂ ਹੈ ਕਿ ਦੁਨਿਆਵੀ ਪਾਣੀ ਹੀ ਅੰਮ੍ਰਿਤ ਹੈ, ਜਿਸ ਨੂੰ ਪੀਤਿਆਂ ਮਾਇਆ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ। ਇਸ ਲਈ ਹਮੇਸ਼ਾਂ ਸੁਚੇਤ ਰਹਿੰਣਾਂ ਹੈ ਤੇ ਧਿਆਨ ਵਿਚ ਰੱਖਣਾ ਹੈ ਕਿ ਸਿਰਫ ਅਕਾਲ ਪੁਰਖੁ ਦਾ ਨਾਮੁ ਹੀ ਐਸਾ ਅੰਮ੍ਰਿਤ ਹੈ, ਜਿਸ ਨੂੰ ਪੀਤਿਆਂ ਮਨੁੱਖ ਦੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਮਿਟ ਸਕਦੀ ਹੈ। ਜਿਨ੍ਹਾਂ ਮਨੁੱਖਾਂ ਨੇ ਗੁਰੂ ਦੇ ਸਨਮੁਖ ਹੋ

ਕੇ ਨਾਮੁ (ਅੰਮ੍ਰਿਤੁ) ਪੀਤਾ ਹੈ, ਉਨ੍ਹਾਂ ਨੂੰ ਮੁੜ ਕੇ ਮਾਇਆ ਦੀ ਤ੍ਰਿਸ਼ਨਾ ਨਹੀਂ ਰਹਿੰਦੀ।

**ਸਲੋਕ ਮਃ ੩ ॥ ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ॥ ਇਹੁ ਬਾਬੀਂਹਾ ਪਸੂ ਹੈ ਇਸ ਨੋ ਬੂਝਣੁ ਨਾਹਿ ॥ ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥ ਨਾਨਕ ਗੁਰਮੁਖਿ ਜਿਨ੍ ਪੀਆ ਤਿਨ੍ ਬਹੁੜਿ ਨ ਲਾਗੀ ਆਇ ॥੧॥ (੧੨੮੩)**

ਇਸ ਸੰਸਾਰ ਰੂਪੀ ਸਮੁੰਦਰ ਤੋਂ ਪਾਰ ਲੰਘਣਾ ਬਹੁਤ ਔਖਾ ਹੈ, ਪਰ ਜਿਸ ਮਨੁੱਖ ਨੇ ਬੇਅੰਤ ਅਕਾਲ ਪੁਰਖੁ ਦਾ ਨਾਮੁ ਚੇਤੇ ਕਰਨਾ ਸ਼ੁਰੂ ਕਰ ਦਿੱਤਾ, ਗੁਰੂ ਨੇ ਉਸ ਨੂੰ ਸੰਸਾਰ ਰੂਪੀ ਸਮੁੰਦਰ ਤੋਂ ਪਾਰ ਲੰਘਾ ਦਿੱਤਾ, ਗੁਰੂ ਨੇ ਉਸ ਨੂੰ ਪੂਰਨ ਅਕਾਲ ਪੁਰਖੁ ਨਾਲ ਜੋੜ ਦਿੱਤਾ। ਜਦੋਂ ਉਸ ਮਨੁੱਖ ਨੇ ਪੂਰਨ ਅਕਾਲ ਪੁਰਖੁ ਦਾ ਮਿਲਾਪ ਹਾਸਲ ਕਰ ਲਿਆ, ਤਾਂ ਫਿਰ ਉਸ ਦਾ ਜਨਮ ਮਰਨ ਦਾ ਗੇੜ ਵੀ ਮੁੱਕ ਗਿਆ। ਇਹ ਹਮੇਸ਼ਾਂ ਧਿਆਨ ਵਿਚ ਰੱਖਣਾ ਹੈ ਕਿ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਸਿਰਫ ਗੁਰੂ ਤੋਂ ਹੀ ਮਿਲਦਾ ਹੈ।

**ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ ॥ ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ ॥ ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ ॥ ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥੬॥ (੧੩੬੨)**

ਇਸ ਲਈ ਆਪਣੇ ਮਨ ਨੂੰ ਸਮਝਾਣਾ ਹੈ ਕਿ ਸਾਧ ਸੰਗਤਿ ਵਿਚ ਰਹਿ ਕੇ ਗੁਰਬਾਣੀ ਦੁਆਰਾ ਅਕਾਲ ਪੁਰਖੁ ਦਾ ਨਾਮੁ ਜਪ ਤਾਂ ਜੋ ਮਨ ਚਾਹੇ ਫਲ ਪ੍ਰਾਪਤ ਕਰ ਸਕੇ ਤੇ ਆਪਣੇ ਦੁਖਾਂ ਕਲੇਸ਼ਾਂ ਨੂੰ ਦੂਰ ਕਰ ਸਕੇ। ਜਿਸ ਮਨੋਰਥ ਵਾਸਤੇ ਇਹ ਮਨੁੱਖਾ ਜਨਮ ਹਾਸਲ ਕੀਤਾ ਹੈ, ਉਸ ਮਨੋਰਥ ਨੂੰ ਪੂਰਾ ਕਰਨ ਦਾ ਉਪਰਾਲਾ ਕਰ। ਜਿਸ ਮਨੁੱਖ ਦੀ ਪ੍ਰੀਤਿ ਸਦਾ ਥਿਰ ਰਹਿਣ ਵਾਲੇ ਅਕਾਲ ਪੁਰਖੁ ਨਾਲ ਬਣ ਜਾਂਦੀ ਹੈ, ਉਸ ਦਾ ਮਨ ਪਵਿਤ੍ਰ ਹੋ ਜਾਂਦਾ ਹੈ, ਉਸ ਦਾ ਸਰੀਰ ਵੀ ਪਵਿਤ੍ਰ ਹੋ ਜਾਂਦਾ ਹੈ, ਉਸ ਦੀਆਂ ਸਾਰੀਆਂ ਗਿਆਨ ਇੰਦ੍ਰੀਆਂ ਵਿਕਾਰਾਂ ਵਲੋਂ ਹਟ ਜਾਂਦੀਆਂ ਹਨ। ਅਕਾਲ ਪੁਰਖੁ ਦਾ ਅਟੱਲ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਹੀ ਅਸਲੀ ਰਤਨ ਜਵਾਹਰ ਤੇ ਮੋਤੀ ਹੈ, ਕਿਉਂਕਿ ਅਕਾਲ ਪੁਰਖੁ ਦੇ ਨਾਮੁ ਦੀ ਬਰਕਤਿ ਨਾਲ ਹੀ ਸੁਖ, ਆਤਮਕ ਅਡੋਲਤਾ ਤੇ ਆਨੰਦ ਦੇ ਰਸ ਪ੍ਰਾਪਤ ਹੁੰਦੇ ਹਨ, ਇਸ ਲਈ ਗੁਰਬਾਣੀ ਦੁਆਰਾ ਅਕਾਲ ਪੁਰਖੁ ਦੇ ਗੁਣ ਗਾਇਨ ਕਰਦੇ ਰਹਿੰਣਾਂ ਚਾਹੀਦਾ ਹੈ।

**ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥ ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ ॥੪॥੧੭॥੮੭॥ (੪੮)**

ਜਿਸ ਮਨੁੱਖ ਉਤੇ ਅਕਾਲ ਪੁਰਖੁ ਦੀ ਮੇਹਰ ਦੀ ਨਜ਼ਰ ਹੋ ਜਾਂਦੀ ਹੈ, ਉਸ ਨੂੰ ਬਖ਼ਸ਼ਸ਼ ਵਜੋਂ ਉਸ ਦਾ ਨਾਮੁ ਮਿਲ ਜਾਂਦਾ ਹੈ। ਜਿਨ੍ਹਾਂ ਮਨੁੱਖਾਂ ਨੂੰ ਅਕਾਲ ਪੁਰਖੁ ਦੀ ਬਖ਼ਸ਼ਸ਼ ਦਾ ਲੇਖ ਧੁਰ ਤੋਂ ਹੀ ਲਿਖਿਆ ਮਿਲ ਜਾਂਦਾ ਹੈ, ਉਨ੍ਹਾਂ ਨੂੰ ਗੁਰੂ ਆ ਕੇ ਮਿਲ ਪੈਂਦਾ ਹੈ। ਗੁਰੂ ਉਨ੍ਹਾਂ ਨੂੰ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਸਿੱਖਿਆ ਵਜੋਂ ਦੇਂਦਾ ਹੈ, ਅਜੇਹੇ ਮਨੁੱਖ ਜੀਵਨ ਦੇ ਸਫ਼ਰ ਵਿਚ ਗੁਰੂ ਦੇ ਦੱਸੇ ਹੋਏ ਮਾਰਗ ਅਨੁਸਾਰ ਚਲਦੇ ਹਨ, ਤੇ ਕਿਸੇ ਹੋਰ ਪਾਸੇ ਵੱਲ ਭਟਕਦੇ ਨਹੀਂ ਫਿਰਦੇ।

**ਤਿਨ੍ਹਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥ ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥ ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥੨॥ (੭੨੯)**

ਉਹੀ ਹਿਰਦਾ ਪਵਿੱਤ੍ਰ ਹੈ, ਜਿਹੜਾ ਉਸ ਅਕਾਲ ਪੁਰਖੁ ਨੂੰ ਚੰਗਾ ਲੱਗਦਾ ਹੈ। ਜੇਕਰ ਮਨੁੱਖ ਦਾ ਹਿਰਦਾ ਅੰਦਰੋਂ ਵਿਕਾਰਾਂ ਨਾਲ ਬਹੁਤ ਗੰਦਾ ਹੋਇਆ ਪਿਆ ਹੈ ਤਾਂ ਸਰੀਰ ਨੂੰ ਬਾਹਰੋਂ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਵਾਉਂਣ ਨਾਲ ਉਸ ਦਾ ਹਿਰਦਾ ਅੰਦਰੋਂ ਸਾਫ ਨਹੀਂ ਹੋ ਸਕਦਾ। ਜੇਕਰ ਗੁਰੂ ਦੇ ਦਰ ਤੇ ਆਪਣੇ ਆਪ ਨੂੰ ਇਕ ਨਿਮਾਣੇ ਦੀ ਤਰ੍ਹਾਂ ਗੁਰੂ ਦੀ ਮਤ ਲੈਂਣ ਲਈ ਪੇਸ਼ ਕਰੀਏ, ਤਾਂ ਹੀ ਹਿਰਦੇ ਨੂੰ ਪਵਿਤ੍ਰ ਕਰਨ ਲਈ ਸੋਝੀ ਮਿਲ ਸਕਦੀ ਹੈ। ਸਬਦ ਗੁਰੂ ਦੇ ਦਰ ਤੇ ਰਹਿ ਕੇ ਹੀ ਵਿਕਾਰਾਂ ਦੀ ਮੈਲ ਧੋਣ ਨਾਲ ਮਨੁੱਖ ਦਾ ਹਿਰਦਾ ਪਵਿਤ੍ਰ ਹੋ ਸਕਦਾ ਹੈ। ਜੇਕਰ ਗੁਰੂ ਦੇ ਦਰ ਤੇ ਟਿਕੇ ਰਹੀਏ ਤਾਂ ਅਕਾਲ ਪੁਰਖੁ ਆਪ ਹੀ ਇਹ ਵਿਚਾਰਨ ਦੀ ਸਮਝ ਬਖ਼ਸ਼ਦਾ ਹੈ ਕਿ ਅਸੀਂ ਚੰਗੇ ਹਾਂ ਜਾਂ ਮੰਦੇ ਹਾਂ; ਕੀ ਠੀਕ ਹੈ ਤੇ ਕੀ ਗਲਤ ਹੈ, ਉਸ ਬਾਰੇ ਸੋਝੀ ਮਿਲ ਜਾਂਦੀ ਹੈ। ਜੇਕਰ ਇਸ ਮਨੁੱਖਾ ਜੀਵਨ ਦੇ ਸਮੇਂ ਵਿਚ ਗੁਰੂ ਦਾ ਆਸਰਾ ਨਹੀਂ ਲਿਆ ਤਾਂ ਕੋਈ ਜੀਵ ਇਹ ਨਾ ਸਮਝ ਲਏ ਕਿ ਇਥੋਂ ਖ਼ਾਲੀ ਹੱਥ ਜਾ ਕੇ ਅੱਗੇ ਪਰਲੋਕ ਵਿਚ ਜੀਵਨ ਪਵਿਤ੍ਰ ਕਰਨ ਲਈ ਸੂਝ ਮਿਲ ਸਕੇਗੀ। ਇਹ ਇਕ ਕੁਦਰਤ ਦਾ ਨਿਯਮ ਹੈ ਕਿ ਮਨੁੱਖ ਇਸ ਜਨਮ

ਵਿਚ ਜਿਸ ਤਰ੍ਹਾਂ ਦੇ ਕਰਮ ਕਰਦਾ ਹੈ, ਉਹ ਆਪਣੇ ਕਰਮਾਂ ਅਨੁਸਾਰ ਉਸੇ ਤਰ੍ਹਾਂ ਦਾ ਬਣ ਜਾਂਦਾ ਹੈ, ਤੇ ਉਸ ਦੇ ਕਰਮਾਂ ਅਨੁਸਾਰ ਹੀ ਉਸ ਨੂੰ ਫਲ ਮਿਲਦਾ ਹੈ। ਜਿਹੜਾ ਮਨੁੱਖ ਨਿਮਾਣਾ ਹੋ ਕੇ ਗੁਰੂ ਦੇ ਦਰ ਤੇ ਡਿੱਗ ਪੈਂਦਾ ਹੈ, ਅਕਾਲ ਪੁਰਖੁ ਉਸ ਨੂੰ ਆਤਮਕ ਜੀਵਨ ਦੇਣ ਵਾਲਾ ਆਪਣਾ ਨਾਮੁ (ਅੰਮ੍ਰਿਤੁ) ਆਪ ਬਖ਼ਸ਼ਦਾ ਹੈ। ਜਿਸ ਮਨੁੱਖ ਨੂੰ ਨਾਮੁ ਦੀ ਇਹ ਦਾਤ ਮਿਲ ਜਾਂਦੀ ਹੈ, ਉਹ ਆਪਣਾ ਮਨੁੱਖਾ ਜਨਮ ਸਵਾਰ ਕੇ, ਇਥੋਂ ਇੱਜ਼ਤ ਖੱਟ ਕੇ ਅੱਗੇ ਜਾਂਦਾ ਹੈ, ਤੇ ਉਹ ਆਪਣੀ ਸੋਭਾ ਦਾ ਵਾਜਾ ਇਥੇ ਵਜਾ ਜਾਂਦਾ ਹੈ। ਵਿਚਾਰਾ ਮਨੁੱਖ ਕੀ ਕਰ ਸਕਦਾ ਹੈ, ਅਕਾਲ ਪੁਰਖੁ ਤਾਂ ਆਪ ਹੀ ਤਿੰਨਾਂ ਲੋਕਾਂ ਵਿਚ ਉਸ ਮਨੁੱਖ ਦੀ ਸੋਭਾ ਖਿਲਾਰ ਦਿੰਦਾ ਹੈ। ਉਹ ਮਨੁੱਖ ਆਪ ਸਦਾ ਆਨੰਦ ਦੀ ਅਵਸਥਾ ਵਿਚ ਪ੍ਰਸੰਨ ਚਿਤ ਹੋ ਕੇ ਰਹਿੰਦਾ ਹੈ, ਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਵੀ ਤਾਰ ਲੈਂਦਾ ਹੈ।

**ਸੂਹੀ ਮਹਲਾ ੧ ॥ ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥ ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥ ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ ॥ ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥ ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥ ਜੇਹੇ ਕਰਮ ਕਮਾਇ ਤੇਹਾ ਹੋਇਸੀ ॥ ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥ ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥ ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥ ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥੧॥੪॥੬॥ (੭੩੦)**

ਗੁਰੂ ਗਰੰਥ ਸਾਹਿਬ ਵਿਚ ਅੰਕਿਤ ਅੰਮ੍ਰਿਤ ਰੂਪੀ ਬਾਣੀ ਹੀ ਅੰਮ੍ਰਿਤ ਦਾ ਸੁਆਦ ਦੇਣ ਵਾਲੀ ਹੈ, ਤੇ ਇਹ ਹੀ ਅਕਾਲ ਪੁਰਖੁ ਦਾ ਆਤਮਕ ਜੀਵਨ ਦੇਣ ਵਾਲਾ ਨਾਮੁ (ਅੰਮ੍ਰਿਤੁ) ਹੈ। ਇਸ ਲਈ ਸਤਿਗੁਰੂ ਦੀ ਅੰਮ੍ਰਿਤ ਬਾਣੀ ਦੁਆਰਾ ਅਕਾਲ ਪੁਰਖੁ ਦੇ ਨਾਮੁ ਨੂੰ ਮਨ ਵਿਚ, ਸਰੀਰ ਵਿਚ, ਹਿਰਦੇ ਵਿਚ, ਅੱਠੇ ਪਹਿਰ ਯਾਦ ਕਰਦੇ ਰਹੋ ਤੇ ਅਕਾਲ ਪੁਰਖੁ ਦੀ ਸਿਫਤਿ ਸਾਲਾਹ ਕਰਦਾ ਰਹੋ। ਗੁਰੂ ਸਾਹਿਬ ਆਪਣੇ ਗੁਰਸਿੱਖਾਂ ਨੂੰ ਸਮਝਾਂਦੇ ਹਨ ਕਿ ਜੀਵਨ ਦਾ ਅਸਲ ਮਨੋਰਥ ਇਹੀ ਹੈ, ਕਿ ਗੁਰਬਾਣੀ ਦੁਆਰਾ ਅਕਾਲ ਪੁਰਖੁ ਦੀ ਸਿਫਤਿ ਸਾਲਾਹ ਦਾ ਉਪਦੇਸ਼ ਸੁਣੋ। ਜੇਕਰ ਮਨ ਵਿਚ ਅਕਾਲ ਪੁਰਖੁ ਦਾ ਪਿਆਰ ਟਿਕਾ ਲਓਗੇ ਤਾਂ, ਇਹ ਮਨੁੱਖਾ ਜੀਵਨ ਰੂਪੀ ਕੀਮਤੀ ਦਾਤ ਸਫਲ ਹੋ ਜਾਇਗੀ। ਅਕਾਲ ਪੁਰਖੁ ਦਾ ਨਾਮੁ ਜਪਣ ਨਾਲ ਦੁਖ ਦੂਰ ਹੋ ਜਾਂਦਾ ਹੈ, ਸੁਖ, ਆਤਮਕ ਅਡੋਲਤਾ ਤੇ ਬੇਅੰਤ ਆਨੰਦ ਪ੍ਰਾਪਤ ਹੁੰਦਾ ਹੈ। ਅਕਾਲ ਪੁਰਖੁ ਦਾ ਨਾਮੁ ਜਪਣ ਨਾਲ ਇਸ ਲੋਕ ਵਿਚ ਸੁਖ ਪੈਦਾ ਹੁੰਦਾ ਹੈ, ਤੇ ਅਕਾਲ ਪੁਰਖੁ ਦੀ ਹਜ਼ੂਰੀ ਵਿਚ ਵੀ ਥਾਂ ਮਿਲਦੀ ਹੈ।

***ਸਲੋਕ ਮਃ ੫ ॥ ਅੰਮ੍ਰਿਤ ਬਾਣੀ ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ ॥ ਮਨਿ ਤਨਿ ਹਿਰਦੈ ਸਿਮਰਿ ਹਰਿ ਆਠ ਪਹਰ ਗੁਣ ਗਾਉ ॥ ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ ॥ ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ ॥ ਸੂਖ ਸਹਜ ਆਨਦੁ ਘਣਾ ਪ੍ਰਭ ਜਪਤਿਆ ਦੁਖੁ ਜਾਇ ॥ ਨਾਨਕ ਨਾਮੁ ਜਪਤ ਸੁਖੁ ਊਪਜੈ ਦਰਗਹ ਪਾਈਐ ਥਾਉ ॥੧॥ (੯੬੩)***

ਗੁਰੂ ਸਾਹਿਬ ਸਮਝਾਂਦੇ ਹਨ ਕਿ ਮੈਂ ਤਾਂ ਸਦਾ ਅਕਾਲ ਪੁਰਖੁ ਦੇ ਚਰਨਾਂ ਵਿਚ ਧਿਆਨ ਧਰਦਾ ਹਾਂ, ਕਿਉਂਕਿ ਇਹੀ ਮੇਰੇ ਲਈ ਬੈਕੁੰਠ ਹੈ। ਗੁਰੂ ਦੀ ਸੰਗਤਿ ਵਿਚ ਟਿਕੇ ਰਹਿਣਾ ਹੀ ਮੇਰੇ ਵਾਸਤੇ ਚੌਹਾਂ ਪਦਾਰਥਾਂ ਵਿਚੋਂ ਸ੍ਰੇਸ਼ਟ ਮੁਕਤੀ ਦਾ ਪਦਾਰਥ ਹੈ। ਅਕਾਲ ਪੁਰਖੁ ਦਾ ਨਾਮੁ ਹੀ ਮੇਰੇ ਲਈ ਆਤਮਕ ਜੀਵਨ ਦੇਣ ਵਾਲਾ ਜਲ (ਅੰਮ੍ਰਿਤੁ) ਹੈ।

***ਸਾਰੰਗ ਮਹਲਾ ੫ ॥ ਬੈਕੁੰਠ ਗੋਬਿੰਦ ਚਰਨ ਨਿਤ ਧਿਆਉ ॥ ਮੁਕਤਿ ਪਦਾਰਥੁ ਸਾਧੂ ਸੰਗਤਿ ਅੰਮ੍ਰਿਤੁ ਹਰਿ ਕਾ ਨਾਉ ॥੧॥ ਰਹਾਉ ॥ (੧੨੨੦, ੧੨੨੧)***

ਅਕਾਲ ਪੁਰਖੁ ਸਦਾ ਕਾਇਮ ਰਹਿਣ ਵਾਲਾ ਹੈ, ਸਦਾ ਆਪਣੇ ਤਖ਼ਤ ਉਤੇ ਟਿਕਿਆ ਰਹਿਣ ਵਾਲਾ ਹੈ। ਸਿਰਫ਼ ਉਸ ਦਾ ਦਰਬਾਰ ਹੀ ਸਦਾ ਕਾਇਮ ਰਹਿਣ ਵਾਲਾ ਹੈ। ਇਸ ਲਈ ਮੈਨੂੰ ਅਕਾਲ ਪੁਰਖੁ ਦੇ ਆਸਰੇ ਦਾ ਹੀ ਮਾਣ ਹੈ। ਅਕਾਲ ਪੁਰਖੁ ਹੀ ਸਭ ਦੇ ਦਿਲਾਂ ਦੀ ਜਾਨਣ ਵਾਲਾ ਮਾਲਕ ਹੈ, ਸਿਆਣਾ ਹੈ ਤੇ ਸੁਜਾਨ ਹੈ। ਅਕਾਲ ਪੁਰਖੁ ਸਿਆਣਾ ਹੈ, ਸੁਜਾਣ ਹੈ, ਸਦਾ ਮੰਨਿਆ ਪਰਮੰਨਿਆ ਹੈ ਤੇ ਉਸ ਦਾ ਨਾਮੁ ਆਤਮਕ ਜੀਵਨ ਦੇਣ ਵਾਲਾ (ਅੰਮ੍ਰਿਤੁ) ਹੈ। ਜਿਨ੍ਹਾਂ ਮਨੁੱਖਾਂ ਦੇ ਭਾਗ ਜਾਗ ਜਾਂਦੇ ਹਨ, ਉਹ ਅਕਾਲ ਪੁਰਖੁ ਦਾ ਨਾਮੁ ਅੰਮ੍ਰਿਤ ਚੱਖ ਕੇ ਮਾਇਆ ਦੀ ਭੁੱਖ ਵਲੋਂ ਰੱਜ ਜਾਂਦੇ ਹਨ।

***ਮਾਣੋ ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ ॥ ਜਾਣੋ ਪ੍ਰਭੁ ਜਾਣੋ ਸੁਆਮੀ ਸੁਘੜੁ ਸੁਜਾਣੋ ॥ ਸੁਘੜ ਸੁਜਾਨਾ ਸਦ ਪਰਧਾਨਾ ਅੰਮ੍ਰਿਤੁ ਹਰਿ ਕਾ ਨਾਮਾ ॥ (੯੨੪)***

SARBJITSINGH@YAHOO.COM

ਬਾਕੀ ਅਗਲੇ ਅੰਕ 'ਚ

# ਭਗਤ ਧੰਨਾ ਜੀ ਅਤੇ ਮਾਰਗ ਦਰਸ਼ਨ ਕਰਦੀ ਉਨ੍ਹਾਂ ਦੀ ਬਾਣੀ

*ਬਲਬੀਰ ਸਿੰਘ ਬੇਲੀ*

ਕਿਰਤ ਅਤੇ ਕੀਰਤੀ ਦੇ ਸੁਮੇਲ ਭਾਵ ਆਪਣੇ ਹੱਥਾਂ ਨਾਲ ਖੇਤਾਂ ਵਿੱਚ ਹੱਲ ਵਾਹੁਣ ਵਾਲੇ ਮੱਝਾਂ-ਗਾਵਾਂ ਚਾਰਨ ਵਾਲੇ, ਵੰਡਕੇ ਛੱਕਣ ਵਾਲੇ, ਸਾਊ ਸੁਭਾਅ ਦੇ ਮਾਲਕ, ਸਤਿਸੰਗ ਦਾ ਅਨੰਦ ਮਾਨਣ ਵਾਲੇ, ਪ੍ਰਭੂ ਦੀ ਭਗਤੀ ਵਿੱਚ ਹਮੇਸ਼ਾ ਚਿੱਤ ਜੋੜਕੇ ਰੱਖਣ ਵਾਲੇ ਤੇ ਰਾਜਪੂਤਾਨੇ ਦੀ ਜੱਟ ਵੰਸ਼ ਵਿੱਚ ਪੈਦਾ ਹੋਏ ਭਗਤ ਧੰਨਾ ਜੀ ਉਨ੍ਹਾਂ ਪੰਦਰਾਂ ਭਗਤਾਂ ਵਿਚੋਂ ਇੱਕ ਹਨ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਆਪ ਜੀ ਦੇ ਰਚੇ ਤਿੰਨ ਸ਼ਬਦ (ਦੋ ਆਸਾ ਰਾਗ ਵਿੱਚ ਅਤੇ ਇੱਕ ਧਨਾਸਰੀ ਰਾਗ ਵਿੱਚ) ਹਨ ਜੋ ਗੁਰੂ ਨਾਨਕ ਦੇਵ ਜੀ ਦੇ ਪਹਿਲੀ ਉਦਾਸੀ (ਪ੍ਰਚਾਰਕ ਯਾਤਰਾ) ਵੇਲੇ ਰਾਜਸਥਾਨ ਪ੍ਰਾਂਤ ਵਿਚੋਂ ਲੰਘਦਿਆਂ, ਆਪ ਜੀ ਦੇ ਅਨੁਯਾਈਆਂ ਪਾਸੋਂ ਪ੍ਰਾਪਤ ਕੀਤੇ ਸਨ। ਗੁਰਮਤਿ ਦੀ ਕਸਵੱਟੀ ਉੱਤੇ ਪੂਰੇ ਪੂਰੇ ਉਤਰਦੇ ਇਹ ਤਿੰਨ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਭਾਈ ਗੁਰਦਾਸ ਜੀ ਪਾਸੋਂ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਕਰਵਾਏ ਸਨ।

ਮਹਾਨ ਕੋਸ਼ ਵਿੱਚ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਆਪ ਜੀ ਦਾ ਜਨਮ ਬਿਕਰਮੀ ਸੰਮਤ 1473 ਵਿੱਚ ਹੋਇਆ ਲਿਖਿਆ ਹੈ। ਜੇ ਬਿਕਰਮੀ ਸੰਮਤ ਦੇ ਸਾਲਾਂ ਵਿਚੋਂ ਸਤਵੰਜਾ (57) ਸਾਲ ਘਟਾ ਦਈਏ ਤਾਂ ਈਸਵੀ ਸੰਨ ਦੇ ਸਾਲ ਬਣਦੇ ਹਨ। ਸੋ ਇਸ ਮੁਤਾਬਿਕ ਆਪ ਜੀ ਦੀ ਜਨਮ ਮਿਤੀ ਸੰਨ 1416 ਈਸਵੀ ਬਣਦੀ ਹੈ। ਪਰ ਅੰਗਰੇਜ਼ ਵਿਦਵਾਨ ਮੈਕਸ ਆਰਥਰ ਮੈਕਾਲਿਫ ਨੇ ਆਪ ਜੀ ਦੀ ਜਨਮ ਮਿਤੀ 1415 ਨਿਰਧਾਰਤ ਕੀਤੀ ਹੈ। ਸੋ ਕਥਨ ਕੀਤੇ ਵਿਦਵਾਨਾਂ ਦੇ ਅਨੁਸਾਰ ਕਈ ਵਿਦਵਾਨ ਇਹ ਮਿਤੀ ਸੰਨ 1415 ਈਸਵੀ ਅਤੇ ਕਈ ਸੰਨ 1416 ਈਸਵੀ ਲਿਖਦੇ ਰਹਿੰਦੇ ਹਨ। ਇਸ ਤੋਂ ਇਲਾਵਾ ਗੁਰਬਾਣੀ ਪ੍ਰਚਾਰ ਸੈਂਟਰ ਲੁਧਿਆਣੇ ਦੇ ਵਿਦਵਾਨਾਂ ਨੇ ਜੋ ਪੰਦਰਾਂ ਭਗਤਾਂ ਦਾ ਜੀਵਨ ਬਿਓਰਾ ਛਾਪਿਆ ਹੈ, ਉਸ ਵਿੱਚ ਆਪ ਜੀ ਦੀ ਜਨਮ ਮਿਤੀ 20 ਅਪਰੈਲ ਸੰਨ 1425 ਲਿਖੀ ਹੈ। ਆਪ ਜੀ ਦਾ ਜਨਮ ਅਸਥਾਨ ਟਾਂਕ ਇਲਾਕੇ ਦਾ ਪਿੰਡ ਧੁਆਨ ਹੈ। ਇਸ ਬਾਬਤ ਭਾਈ ਕਾਨ੍ਹ ਸਿੰਘ ਜੀ ਨਾਭਾ ਅਤੇ ਬਹੁਤੇ ਵਿਦਵਾਨ ਇਕੋ ਰਾਇ ਰੱਖਦੇ ਹਨ। ਕੁਝ ਵਿਦਵਾਨ ਆਪ ਜੀ ਦਾ ਪਿਛੋਕੜ ਰਾਜਸਥਾਨ ਪ੍ਰਾਂਤ ਦੇ ਜ਼ਿਲ੍ਹੇ ਜੈਪੁਰ ਦੇ ਪਿੰਡ ਡਿੱਗੀ ਕ੍ਰਿਸ਼ਨਗੜ੍ਹ ਨੂੰ ਦੱਸਦੇ ਹਨ। ਇਥੋਂ ਆਪ ਜੀ ਦੇ ਵੱਡੇ-ਵਡੇਰੇ ਪ੍ਰਾਂਤ ਜ਼ਿਲ੍ਹੇ ਦੇ ਪਿੰਡ ਧੂਆਨ (ਰਾਜਸਥਾਨ) ਵਿਖੇ ਆ ਕੇ ਵੱਸ ਗਏ ਸਨ।

ਆਪ ਜੀ ਦੇ ਮਾਤਾ ਪਿਤਾ, ਪਤਨੀ, ਸੰਤਾਨ ਅਤੇ ਹੋਰ ਰਿਸ਼ਤੇਦਾਰਾਂ ਬਾਰੇ ਕੋਈ ਠੋਸ ਜਾਣਕਾਰੀ ਨਹੀਂ ਮਿਲਦੀ ਹੈ। ਨੈਟ ਤੋਂ ਆਪ ਜੀ ਦੇ ਪਿਤਾ ਦਾ ਨਾਮ ਭਾਈ ਪੰਨਾ ਜੀ ਅਤੇ ਮਾਤਾ ਦਾ ਨਾਮ ਰੇਵਾ ਜੀ ਪੜਿਆ ਹੈ। ਪਰ ਗੁਰਬਾਣੀ ਸੈਂਟਰ ਲੁਧਿਆਣਾ ਵਲੋਂ ਛਾਪੇ ਭਗਤਾਂ ਦੇ ਬਿਉਰੇ ਵਿੱਚ, ਆਪ ਜੀ ਦੇ ਖਾਨਦਾਨ ਬਾਰੇ ਜ਼ਿਕਰ ਮਿਲਦਾ ਹੈ:

ਪਿਤਾ- ਸ੍ਰੀ ਭੋਲਾ ਜੀ, ਮਾਤਾ-ਬੀਬੀ ਬਾਨੋ ਜੀ, ਪਤਨੀ-ਸ਼੍ਰੀਮਤੀ ਸੁਭਾਗੀ ਜੀ, ਪੁੱਤਰ- ਸ੍ਰੀ ਦੇਵ ਜੀ, ਸ੍ਰੀ ਤੀਆਰ ਜੀ, ਸ੍ਰੀ ਤੇਜਾ ਜੀ ਅਤੇ ਸ੍ਰੀ ਤਖਤੋ ਜੀ, ਪੁੱਤਰੀ-ਬੀਬੀ ਮੰਗੀ ਜੀ, ਸਹੁਰਾ-ਸ਼੍ਰੀ ਸੁਧਾ ਜੀ, ਅਤੇ ਸੱਸ-ਮਾਤਾ ਪ੍ਰੇਮਾ ਜੀ।

ਆਪ ਜੀ ਨੇ ਕਾਸ਼ੀ ਦੇ ਵਸਨੀਕ ਭਗਤ ਰਾਮਾਨੰਦ ਜੀ (ਜਿਨ੍ਹਾਂ ਦਾ ਇੱਕ ਸ਼ਬਦ ਜੋ ਬਸੰਤ ਰਾਗ ਵਿੱਚ ਉਚਾਰਣ ਕੀਤਾ ਹੋਇਆ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ) ਨੂੰ ਗੁਰੂ ਧਾਰਕੇ ਅਧਿਆਤਮਕ ਗਿਆਨ ਦੀ ਪ੍ਰਾਪਤੀ ਕੀਤੀ ਸੀ। ਗੁਰੂ ਕੋਲੋਂ ਗੁਰੂ-ਦੀਖਿਆ ਲੈ ਕੇ ਆਪ ਜੀ ਨੇ ਚਤਰਾਈਆਂ ਦਾ ਤਿਆਗ ਕਰ, ਨਿਹਕੱਪਟ ਹੋ ਕੇ, ਸ਼ੁਧ ਹਿਰਦੇ ਨਾਲ ਪ੍ਰਮਾਤਮਾ ਦੀ ਐਸੀ ਪ੍ਰੇਮਾ-ਭਗਤੀ ਕੀਤੀ ਕਿ ਆਪ ਜੀ ਨੂੰ ਪਰਮਪਦ ਦੀ ਪ੍ਰਾਪਤੀ ਹੋ ਗਈ ਸੀ। ਪ੍ਰਮਾਤਮਾ ਨਾਲ ਇੱਕ-ਮਿੱਕ ਹੋ ਕੇ, ਆਪ ਜੀ ਦੇ ਸ਼ੁੱਧ ਹਿਰਦੇ 'ਚੋਂ ਨਿਕਲੇ ਅੰਮ੍ਰਿਤ ਮਈ ਬੋਲ, ਪ੍ਰਭੂ ਦੀ ਭਗਤੀ ਕਰਨ ਦੀ

ਚਾਹਤ ਰੱਖਣ ਵਾਲਿਆਂ ਲਈ ਪ੍ਰੇਰਨਾ ਸਰੋਤ ਹਨ। ਆਉ ਆਪ ਜੀ ਦੀ ਬਾਣੀ ਪੜ੍ਹ/ਵਿਚਾਰਕੇ ਹਿਰਦਿਆਂ ਵਿੱਚ ਵਸਾਈਏ:-

ਭਗਤ ਧੰਨਾ ਜੀ ਉਪਦੇਸ਼ ਕਰਦੇ ਹਨ ਕਿ ਮਾਇਆ ਦੇ ਮੋਹ ਵਿੱਚ ਫਸਿਆ ਮਨੁੱਖ ਕਈ ਜਨਮ ਭਟਕਦਾ ਰਹਿੰਦਾ ਹੈ। ਜਿਸ ਸਰੀਰ ਨਾਲ ਮੋਹ ਕਰਦਾ ਹੈ, ਉਹ ਸਰੀਰ ਇਕ ਦਿਨ ਨਾਸ ਹੋ ਜਾਂਦਾ ਹੈ। ਜਿਸ ਧਨ ਦਾ ਲਾਲਚ ਕਰਦਾ ਹੈ, ਉਹ ਧਨ ਵੀ ਇਕ ਦਿਨ ਕੋਲ ਨਹੀਂ ਰਹਿੰਦਾ। ਪਦਾਰਥ ਵੀ ਨਾਸ਼ਵਾਨ ਹਨ, ਪਰ ਮਨੁੱਖ ਪਦਾਰਥਾਂ ਦੇ ਲਾਲਚ ਅਤੇ ਕਾਮਵਾਸ਼ਨਾ ਵਿੱਚ ਮਸਤ ਹੋਇਆ, ਪ੍ਰਭੂ ਦੇ ਅਮੋਲਕ ਨਾਮ ਨੂੰ ਆਪਣੇ ਮਨ ਵਿਚੋਂ ਵਿਸਾਰ ਬੈਠਦਾ ਹੈ। ਮਾਇਆ ਮਨੁੱਖ ਨੂੰ ਪਦਾਰਥ ਜੋ ਜਹਿਰ ਰੂਪੀ ਫਲ ਹਨ, ਉਹ ਮਿੱਠੇ ਲਗਦੇ ਹਨ। ਪਰ ਸੋਹਣੀ ਵਿਚਾਰ ਇਸਦੇ ਹਿਰਦੇ ਵਿੱਚ ਆਉਂਦੀ ਹੀ ਨਹੀਂ। ਰੱਬੀ ਗੁਣਾਂ ਤੋਂ ਪਾਸਾ ਵੱਟਕੇ ਇਹ ਹੋਰ ਹੀ ਸੰਸਾਰਕ ਪ੍ਰੀਤ ਵਧਾਉਂਦਾ ਰਹਿੰਦਾ ਹੈ। ਇਸ ਤਰ੍ਹਾਂ ਮਨੁੱਖ ਜਨਮ-ਮਰਨ ਦੇ ਝੰਬੇਲੇ ਵਿੱਚ ਫੱਸ ਜਾਂਦਾ ਹੈ।

ਮਾਇਆ ਦਾ ਮੋਹ ਐਸਾ ਹੈ ਕਿ ਇਸ ਵਿੱਚ ਫਸਿਆ ਮਨੁੱਖ ਜੀਵਨ-ਜੁਗਤ ਨੂੰ ਸਮਝਕੇ ਹਿਰਦੇ ਵਿੱਚ ਵਸਾਉਂਦਾ ਹੀ ਨਹੀਂ ਹੈ। ਤ੍ਰਿਸ਼ਨਾ ਵਿੱਚ ਸੜਦੇ ਨੂੰ ਜਮਾਂ ਦੀ ਫਾਹੀ ਪੈ ਜਾਂਦੀ ਹੈ। ਮਨੁੱਖ ਮਾਇਆ ਨੂੰ ਸਾਂਭਦਾ-ਸਾਂਭਦਾ ਪਰਮ-ਪੁਰਖ ਪ੍ਰਮਾਤਮਾ ਨੂੰ ਭੁੱਲ ਹੀ ਜਾਂਦਾ ਹੈ:

**ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥੧॥ ਰਹਾਉ॥ ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ॥ ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥੨॥**

*(ਰਾਗ ਆਸਾ ਅੰਗ ੭੮੧)*

ਮਾਇਆ ਦੇ ਮੋਹ ਤੋਂ ਬਚਣ ਦਾ ਢੰਗ ਕੇਵਲ ਇਕੋ ਹੈ। ਭਗਤ ਜੀ ਉਹ ਢੰਗ ਪ੍ਰਭੂ ਦੀ ਪ੍ਰੇਮਾ ਭਗਤੀ ਕਰਨਾ ਦੱਸਦੇ ਹਨ। ਪ੍ਰਭੂ ਦਾ ਸਿਮਰਨ ਕਰਨ ਵਾਲਾ ਮਾਇਆ ਦੀ ਤ੍ਰਿਸ਼ਨਾ ਰੂਪੀ ਅੱਗ ਬੁੱਝਦੀ ਹੈ, ਮਨ ਨੂੰ ਸੰਤੋਖ ਆ ਜਾਂਦਾ ਹੈ, ਮਨ ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ ਆਤਮਿਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਪਰ ਪ੍ਰਭੂ ਦੀ ਪ੍ਰੇਮਾ-ਭਗਤੀ ਵੀ ਉਹ ਮਨੁੱਖ ਹੀ ਕਰ ਸਕਦਾ ਹੈ ਜਿਸ ਨੂੰ ਕਿਰਪਾ ਕਰਕੇ, ਗੁਰੂ, ਗਿਆਨ ਦਾ ਪ੍ਰਵੇਸ਼ ਰੂਪ ਧਨ ਦੇਂਦਾ ਹੈ:-

ਗਿਆਨ ਪ੍ਰਵੇਸ਼ ਗੁਰਹਿ ਧਨੁ ਦੀਆ ਧਿਆਨੁ ਮਾਨੁ ਏਕ ਪਏ॥

ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥੩॥ (ਉਹੀ)

ਮਾਇਆ ਵਲੋਂ ਨਾ ਛੱਲੇ ਜਾਣ ਵਾਲੇ ਪ੍ਰਭੂ ਨੂੰ ਉਹ ਮਨੁੱਖ ਹੀ ਪਛਾਣ ਸਕਦਾ ਹੈ, ਜਿਸ ਮਨੁੱਖ ਦੇ ਅੰਦਰ ਪ੍ਰਭੂ ਦੀ ਸਰਬ -ਵਿਆਪਕ ਜੋਤ ਟਿੱਕ ਜਾਂਦੀ ਹੈ। ਭਗਤ ਜੀ ਆਪਣਾ ਨਿੱਜੀ ਅਨੁਭਵ ਦੱਸਦੇ ਹਨ ਕਿ "ਮੈਂ ਧੰਨੇ ਨੇ ਉਹ ਪ੍ਰਭੂ ਦਾ ਨਾਮ ਰੂਪ ਧਨ ਲੱਭ ਲਿਆ ਹੈ, ਜੋ ਸਾਰੀ ਧਰਤੀ ਦਾ ਆਸਰਾ ਹੈ, ਮੈਂ ਧੰਨਾ ਵੀ ਨਾਮ ਦੇ ਰਸੀਏ ਸੰਤ-ਪੁਰਸ਼ਾਂ ਨੂੰ ਮਿਲ ਕੇ ਪ੍ਰਭੂ ਵਿੱਚ ਲੀਨ ਹੋ ਗਿਆ ਹਾਂ:-

**"ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ॥
ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥"**

ਪ੍ਰਮਾਤਮਾ ਸਰਬ ਸ਼ਕਤੀਮਾਨ ਹੈ, ਉਸ ਦਾ ਅਟੱਲ ਹੁਕਮ ਸਾਰੀ ਸ੍ਰਿਸ਼ਟੀ ਉੱਤੇ ਚੱਲ ਰਿਹਾ ਹੈ। ਉਹ ਇਤਨਾ ਦਿਆਲੂ ਹੈ ਕਿ ਮਾਤ-ਗਰਭ ਵਿੱਚ ਰੱਖਿਆ ਕਰਨ ਵਾਲਾ ਹੈ। ਆਪ ਜੀ ਮਿਸਾਲ ਦਿੰਦੇ ਹਨ ਕਿ ਪ੍ਰਮਾਤਮਾ ਕਛੂ-ਕੰਮੀ ਦੇ ਬੱਚਿਆਂ ਅਤੇ ਪੱਥਰ ਵਿੱਚ ਲੁੱਕੇ ਕੀੜਿਆਂ ਨੂੰ ਰਿਜਕ ਅਪੜਾਕੇ ਪਾਲਣਾ ਕਰਦਾ ਹੈ। ਹੇ ਮਨੁੱਖ, ਉਹ ਪ੍ਰਮਾਤਮਾ ਤੇਰਾ ਵੀ ਰਖਵਾਲਾ ਹੈ। ਇਸ ਲਈ ਤੂੰ ਉਸ ਦਾ ਸਦਾ ਹੀ ਸਿਮਰਨ ਕਰਿਆ ਕਰ ਤੇ ਹੋਰ ਪਰਾਈ ਆਸ ਦਾ ਤਿਆਗ ਕਰਦੇ ਤੇ ਨਿਰਭਉ ਹੋ ਜਾ:-

**"ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥ ਰਹਾਉ॥ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥ਦੇਇ ਅਹਾਰੁ ਅਗਨਿ ਮਹਿ**

**ਰਾਖੈ ਐਸਾ ਖਸਮੁ ਹਮਾਰਾ॥੧॥ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖ ਮਨ ਮਾਹੀ॥੨॥ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥੩॥**

*(ਰਾਗ ਆਸਾ ੨੮੮)*

ਭਗਤ ਧੰਨਾ ਜੀ ਨੇ ਮਾਇਆ ਦੇ ਮੋਹ ਤੋਂ ਬਚਨ ਲਈ ਗ੍ਰਿਹਿਸਥ ਮਾਰਗ ਦਾ ਤਿਆਗ ਨਹੀਂ ਕੀਤਾ ਸੀ। ਉਹ ਜੰਗਲਾਂ ਤੇ ਪਹਾੜਾਂ ਵੱਲ ਨਹੀਂ ਨੱਸੇ ਸਨ। ਗ੍ਰਿਹਿਸਥ ਜੀਵਨ ਵਿੱਚ ਰਹਿ ਕੇ ਹੀ ਉਨ੍ਹਾਂ ਨੇ ਆਪਣਾ ਚਿੱਤ ਪ੍ਰਭੂ ਦੇ ਚਰਨਾਂ ਨਾਲ ਜੋੜੀ ਰੱਖਿਆ ਸੀ। ਹਾਂ ਇਹ ਗੱਲ ਪੱਕੀ ਹੈ ਕਿ ਜੇ ਜੀਵਨ ਨਿਰਬਾਹ ਲਈ ਲੋੜੀਂਦੀਆਂ ਵਸਤਾਂ ਨਾ ਹੋਣ ਤਾਂ ਮਨ ਚਿੰਤਤ ਹੋ ਕੇ ਬੰਦਗੀ ਵਾਲੇ ਪਾਸਿਓ ਹੱਟ ਸਕਦਾ ਹੈ। ਸੋ ਆਪ ਜੀ ਨੇ ਪ੍ਰਮਾਤਮਾ ਅੱਗੇ ਅਰਦਾਸ ਕਰਕੇ ਜੀਵਨ-ਨਿਰਬਾਹ ਲਈ ਲੋੜੀਂਦੇ ਪਦਾਰਥਾਂ ਦੀ ਮੰਗ ਕੀਤੀ ਤਾਂ ਕਿ ਮਨ ਅਚਿੰਤ ਹੋ ਕੇ ਪ੍ਰਭੂ ਦੇ ਸਿਮਰਨ ਵਾਲੇ ਆਹਰ ਵਿੱਚ ਲੱਗ ਸਕੇ। ਸੋ ਧਨਾਸਰੀ ਰਾਗ ਵਿੱਚ ਉਚਾਰਣ ਕੀਤਾ ਸ਼ਬਦ ਨਾਮ ਅਭਿਆਸੀ ਗ੍ਰਿਹਸਥੀਆਂ ਲਈ ਪ੍ਰੇਰਨਾ ਸ੍ਰੋਤ ਹੈ ਕਿ ਕਿਸੇ ਹੋਰ ਦੀ ਆਸ ਛੱਡਕੇ ਕੇਵਲ ਪ੍ਰਮਾਤਮਾ ਦੇ ਦਰ ਦੇ ਮੰਗਤੇ ਬਣੋ। ਉਹ ਸ਼ਬਦ ਇਹ ਹੈ:

**"ਗੋਪਾਲ ਤੇਰਾ ਆਰਤਾ॥ ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥੧॥ਰਹਾਉ॥ ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥ਪਨੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀਕਾ॥੧॥ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥੨॥** *(ਰਾਗ ਧਨਾਸਰੀ ਅੰਗ ੬੯੫)*

ਭਗਤ ਧੰਨਾ ਜੀ ਦੇ ਆਸਾ ਰਾਗ ਵਿੱਚ ਉਚਾਰੇ ਦੋ ਸ਼ਬਦਾਂ ਦੇ ਵਿਚਕਾਰ ਮਹਲਾ ੫ ਸਿਰਲੇਖ ਹੇਠ ਇਕ ਸ਼ਬਦ ਭਗਤ ਧੰਨਾ ਜੀ ਦੇ ਨਾਮ ਉੱਤੇ ਉਚਾਰਣ ਕਰਕੇ ਪੰਚਮ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦਰਜ ਕਰਵਾਇਆ ਹੈ, ਜੋ ਖਾਸ ਹੀ ਖਿੱਚ ਦਾ ਕਾਰਣ ਬਣਦਾ ਹੈ। ਇਸ ਬਾਰੇ ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ. ਦਾ ਵਿਚਾਰ ਹੈ ਕਿ "ਗੁਰੂ ਕਾਲ ਵੇਲੇ ਵੀ ਉਹ ਸਾਖੀ ਪ੍ਰਚਲਤ ਸੀ, ਜਿਸ ਵਿੱਚ ਲਿਖਿਆ ਹੈ ਕਿ ਕਿਸੇ ਬ੍ਰਾਹਮਣ ਕੋਲੋ ਕਾਲਾ ਪੱਥਰ ਲੈ ਕੇ , ਭਗਤ ਧੰਨਾ ਜੀ ਉਸ ਦੀ ਪੂਜਾ ਕਰਨ ਲਗੇ। ਉਸ ਪੱਥਰ ਅਗੇ, ਦੁੱਧ, ਲੱਸੀ ਤੇ ਭੋਜਨ ਰੱਖ ਕੇ, ਇਹ ਹੱਠ ਕਰਕੇ ਬੈਠ ਗਏ ਕਿ ਜੇ ਠਾਕਰ ਭੋਗ ਲਾਵੇਗਾ, ਤਾਂ ਹੀ ਉਹ ਭੋਜਨ ਛੱਕਣਗੇ। ਫਿਰ ਕੀ ਭਗਤ ਜੀ ਦੇ ਹੱਠ ਅੱਗੇ ਰੱਬ ਜੀ ਨੂੰ ਝੁਕਣਾ ਪਿਆ ਤੇ ਉਸ ਨੇ ਪ੍ਰਗਟ ਹੋ ਕੇ ਭਗਤ ਜੀ ਨੂੰ ਦਰਸ਼ਨ ਦਿੱਤੇ ਤੇ ਭੋਜਨ ਨੂੰ ਭੋਗ ਲਾਇਆ। ਇਸ ਸਾਖੀ ਦਾ ਸਿੱਧਾ ਮਤਲਬ ਇਹੋ ਬਣਦਾ ਹੈ ਕਿ ਆਪ ਜੀ ਨੂੰ ਪ੍ਰਮਾਤਮਾ ਦਾ ਮਿਲਾਪ ਪੱਥਰ ਦੀ ਪੂਜਾ ਕਰਕੇ ਹੋਇਆ ਸੀ। ਇਹ ਕੋਰਾ ਝੂਠ ਹੈ ਜੋ ਗੁਰਮਤਿ ਵਿੱਚ ਪ੍ਰਵਾਨ ਨਹੀਂ ਕੀਤਾ ਕੀਤਾ ਜਾਂਦਾ। ਸੋ ਇਸ ਕੋਰੇ ਝੂਠ ਦਾ ਪਰਦਾਫਾਸ਼ ਕਰਨ ਲਈ ਪੰਚਮ ਪਾਤਸ਼ਾਹ ਨੇ ਇਹ ਸ਼ਬਦ ਭਗਤ ਧੰਨਾ ਜੀ ਦੇ ਸ਼ਬਦ ਅੱਗੇ ਦਰਜ ਕਰਵਾਇਆ:

**"ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥ ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥ ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ॥੨॥ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥** *ਰਾਗ ਆਸਾ, ਮ: ੫ ਅੰਗ, ੪੮੭-੮੮*

ਸੋ ਸਪੱਸ਼ਟ ਹੈ ਕਿ ਇਸ ਸ਼ਬਦ ਵਿੱਚ ਜ਼ਿਕਰ ਕੀਤੇ ਭਗਤਾਂ (ਨਾਮਦੇਵ ਜੀ, ਕਬੀਰ ਜੀ, ਰਵਿਦਾਸ ਜੀ ਅਤੇ ਸੈਨ ਜੀ) ਦੀ ਸ਼ੋਭਾ ਸੁਣਕੇ ਭਗਤ ਧੰਨਾ ਜੀ ਨੂੰ ਭਗਤੀ ਕਰਨ ਦਾ ਉਤਸ਼ਾਹ ਮਿਲਿਆ ਸੀ। ਉਹ ਕਿਸੇ ਪੱਥਰ ਪੂਜਕ ਬ੍ਰਾਹਮਣ ਨੂੰ ਵੇਖਕੇ ਪ੍ਰਭਾਵਤ ਨਹੀਂ ਹੋਏ ਸਨ। ਇਸ ਸ਼ਬਦ ਵਿੱਚ ਜ਼ਿਕਰ ਭਗਤਾਂ ਦੀ ਬਾਣੀ ਨੂੰ ਪੜ੍ਹ/ਵਿਚਾਰਕੇ ਇਹੋ ਗਿਆਨ ਹੁੰਦਾ ਹੈ ਕਿ ਉਹ ਪੱਥਰ ਪੂਜਕ ਨਹੀਂ ਸਨ। ਫਿਰ ਇਕ ਗੱਲ

ਹੋਰ ਕਿ ਜਿਸ ਮਹਾਂਪੁਰਸ਼ ਕੋਲੋਂ ਭਗਤ ਧੰਨਾ ਜੀ ਨੇ ਗੁਰੂ-ਦੀਖਿਆ ਲਈ ਸੀ, ਉਹ ਭਗਤ ਰਾਮਨੰਦ ਜੀ ਵੀ ਪੱਥਰ ਦੀ ਪੂਜਾ ਵਿੱਚ ਵਿਸ਼ਵਾਸ਼ ਨਹੀਂ ਰੱਖਦੇ ਸਨ। ਸੋ ਮੂਰਤੀ ਦੀ ਪੂਜਾ ਦਾ ਖੰਡਨ ਕਰਨ ਵਾਲੇ ਗੁਰੂ ਦਾ ਚੇਲਾ ਪੱਥਰ ਪੂਜਕ ਕਿਵੇਂ ਹੋ ਸਕਦਾ ਹੈ? ਕਦਾਚਿੱਤ ਨਹੀਂ ਹੋ ਸਕਦਾ।

ਬਹੁਤੇ ਵਿਦਵਾਨਾਂ ਦੇ ਕਥਨ ਅਨੁਸਾਰ ਆਪ ਜੀ ਸੱਠ (60) ਸਾਲ ਦੀ ਉਮਰ ਭੋਗਕੇ ਸੰਨ 1475 ਈ: ਨੂੰ ਪਿੰਡ ਧੂਆਨ ਵਿਖੇ ਪ੍ਰਲੋਕ ਗਮਨ ਕਰ ਗਏ। ਪਰ ਗੁਰਬਾਣੀ ਪ੍ਰਚਾਰ ਸੈਂਟਰ ਲੁਧਿਆਣੇ ਦੇ ਵਿਦਵਾਨਾਂ ਦੀ ਖੋਜ ਮੁਤਾਬਕ ਆਪ ਜੀ 15 ਦਸੰਬਰ ਸੰਨ 1502 ਈਸਵੀ ਵਿੱਚ ਸਤੱਤਰ (77) ਸਾਲ ਦੀ ਆਯੂ ਨੂੰ ਭੋਗਕੇ ਜੋਤੀ ਜੋਤ ਸਮਾਂ ਗਏ।

ਪਿੰਡ ਧੂਆਨ ਦੇ ਚੜ੍ਹਦੇ ਪਾਸੇ ਖੁਸ਼ਕ ਪਹਾੜਾਂ ਦੇ ਪੈਰਾਂ ਹੇਠ ਭਗਤ ਧੰਨਾ ਜੀ ਦੀ ਜ਼ਮੀਨ ਹੈ। ਜਿਸ ਥੜੇ ਉਤੇ ਬੈਠ ਕੇ ਆਪ ਜੀ ਸਿਮਰਨ ਕਰਦੇ ਅਤੇ ਮੱਝਾਂ-ਗਊਆਂ ਚਾਰਦੇ ਸਨ, ਹੁਣ ਉਥੇ ਆਲੀਸ਼ਾਨ ਗੁਰਦੁਆਰਾ ਹੈ। ਉਥੇ ਸ਼ਰਧਾਵਾਨ ਲੋਕ ਨਤਮਸਤਕ ਹੋਣ ਵਾਸਤੇ ਆਉਂਦੇ ਹਨ। ਗੁਰਬਾਣੀ ਵਿੱਚ ਆਪ ਜੀ ਦੀ ਸਿਫਤ ਸਾਲਾਹ ਇਸ ਤਰ੍ਹਾਂ ਕੀਤੀ ਹੈ:

ਜੋ ਜੋ ਮਿਲੈ ਸਾਧੂ ਜਨ ਸੰਗਤਿ
ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥
ਰਾਗ ਬਿਲਾਵਲੁ ਅੰਗ ੮੩੫
ਧੰਨੈ ਸੇਵਿਆ ਬਾਲ ਬੁਧਿ
ਰਾਗ ਬਸੰਤ ਅੰਗ ੧੧੯੨

**ਸਹਾਇਕ ਸ੍ਰੋਤ:**


1. ਮਹਾਨ ਕੋਸ਼ (ਕ੍ਰਿਤ ਭਾਈ ਕਾਨ੍ਹ ਸਿੰਘ ਜੀ ਨਾਭਾ)
2. ਭਗਤ ਬਾਣੀ ਸਟੀਕ ਹਿੱਸਾ ਪਹਿਲਾ (ਕ੍ਰਿਤ ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ.)
3. ਜਿਨਿ ਨਾਮੁ ਲਿਖਾਇਆ ਸਚੁ (ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ
4. ਗੁਰਬਾਣੀ ਪ੍ਰਚਾਰ ਸੈਂਟਰ ਲੁਧਿਆਣਾ ਵਲੋਂ ਛਪਿਆ ਪੰਦਰਾਂ ਭਗਤਾਂ ਦਾ ਜੀਵਨ ਬਿਉਰਾ


----- 0 -----

ਸਫਾ 14 ਦਾ ਬਾਕੀ

ਵਿੱਚ ਨਿਤਰਿਆ ਤਾਂ ਤਖਤਾਂ ਤੇ ਤਾਜਾਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ। ਖਾਲਸੇ ਦੀ ਸਾਜਨਾ ਤੋਂ ਕੇਵਲ 11 ਸਾਲਾਂ ਬਾਅਦ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਨੂੰ ਮੈਦਾਨ-ਏ-ਜੰਗ ਵਿੱਚ ਮੌਤ ਦੇ ਘਾਟ ਉਤਾਰ ਕੇ ਪਹਿਲੇ ਸਿੱਖ ਰਾਜ ਦੀ ਸਥਾਪਨਾ ਕੀਤੀ। ਫਿਰ ਵੱਡੇ ਵੱਡੇ ਸ਼ਹੀਦੀ ਸਾਕਿਆਂ ਤੇ ਘੱਲੂਘਾਰਿਆਂ ਵਿਚੋਂ ਗੁਜ਼ਰਦਿਆਂ, ਖਾਲਸੇ ਨੇ ਆਪਣੀ ਚੜ੍ਹਤ ਬਣਾਈ ਰੱਖੀ ਅਤੇ ਵੱਡੀਆਂ ਮੱਲਾਂ ਮਾਰੀਆਂ। ਫਲਸਰੂਪ ਸਿੱਖ ਮਿਸਲਾਂ/ਰਿਆਸਤਾਂ ਹੋਂਦ ਵਿੱਚ ਆਇਆ। ਖਾਲਸਾ ਆਪਣੇ ਮਿੱਥੇ ਹੋਏ ਨਿਸ਼ਾਨੇ ਵੱਲ ਨਿਰੰਤਰ ਵਧਦਾ ਰਿਹਾ। ਦਿੱਲੀ ਨੂੰ ਕਈ ਵਾਰ ਫਤਹਿ ਕੀਤਾ। ਇਤਿਹਾਸ ਦੀਆਂ ਨਜ਼ਰਾਂ ਨੇ ਉਹ ਵਕਤ ਵੀ ਵੇਖਿਆ ਹੈ, ਜਦੋਂ ਖਾਲਸੇ ਨੇ 11 ਮਾਰਚ 1783 ਈ: ਨੂੰ ਤਿੰਨ ਪ੍ਰਮੁੱਖ ਮਿਸਲਦਾਰਾਂ ਸ. ਜੱਸਾ ਸਿੰਘ ਆਹਲੂਵਾਲੀਆ, ਸ. ਬਘੇਲ ਸਿੰਘ ਤੇ ਸ. ਜੱਸਾ ਸਿੰਘ ਰਾਮਗੜ੍ਹੀਆ ਦੀ ਕਮਾਨ ਹੇਠ ਦਿੱਲੀ 'ਤੇ ਜਿੱਤ ਪ੍ਰਾਪਤ ਕਰਕੇ ਲਾਲ ਕਿਲ੍ਹੇ ਉੱਪਰ ਕੇਸਰੀ ਨਿਸ਼ਾਨ ਸਾਹਿਬ ਲਹਿਰਾਅ ਦਿੱਤਾ।

ਸੋ, ਤੁਸੀਂ ਵੇਖ ਹੀ ਲਿਆ ਹੈ ਕਿ "ਖਾਲਸੇ ਦੀ ਸਥਾਪਨਾ, ਦੇਸ਼ ਦੇ ਧਾਰਮਿਕ ਅਤੇ ਰਾਜਨੀਤਿਕ ਇਤਿਹਾਸ ਵਿੱਚ ਇੱਕ ਯੁੱਗ ਪਲਟਾਊ ਘਟਨਾ ਸੀ"। ਡਾ. ਹਰੀ ਰਾਮ ਗੁਪਤਾ। "ਇਸ ਕਾਰਨਾਮੇ ਨਾਲ ਪੰਜਾਬ ਦੇ ਇਤਿਹਾਸ 'ਤੇ ਡੂੰਘੇ ਤੇ ਚਿਰਸਥਾਈ ਪ੍ਰਭਾਵ ਪਏ।" ਜਿਨ੍ਹਾਂ ਬੰਦਿਆਂ ਨੇ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ, ਘੋਖਿਆ ਤੇ ਵਿਚਾਰਿਆ ਹੈ, ਉਨ੍ਹਾਂ ਨੂੰ ਪਤਾ ਹੈ ਕਿ ਸਿੱਖ ਸਮਾਜ ਵਿੱਚ ਨਵੀਆਂ ਪ੍ਰਸਥਿਤੀਆਂ ਨਾਲ ਸੰਘਰਸ਼ ਕਰਨ ਲਈ ਪਹਿਲਾਂ ਤੋਂ ਹੀ ਸਮੇਂ-ਸਮੇਂ ਸਿਰ ਨਵੀਆਂ ਇਨਕਲਾਬੀ ਲਹਿਰਾਂ ਉਠਦੀਆਂ ਰਹੀਆਂ ਹਨ, ਪਰ ਇਨਕਲਾਬ ਦਾ ਜੋ ਤੂਫਾਨ ਖਾਲਸੇ ਦੀ ਸਾਜਨਾ ਤੋਂ ਬਾਅਦ ਝੁੱਲਿਆ, ਉਹ ਆਪਣੀ ਮਿਸਾਲ ਆਪ ਸੀ। ਇਸ ਤੇਜ਼ ਤੇ ਤਿੱਖੇ ਤੂਫਾਨ ਨੇ ਪੰਜਾਬ ਅੰਦਰ ਮੁਗਲ ਹਕੂਮਤ ਨੂੰ ਜੜ੍ਹੋਂ ਪੁੱਟ ਸੁੱਟਿਆ ਅਤੇ ਖਾਲਸੇ ਦੀ ਸਿਰਜਣਾ ਤੋਂ ਪੂਰੀ ਇੱਕ ਸਦੀ ਬਾਅਦ 1799 ਈ:

*9217845812*

----- 0 -----

# ਹੋਲਾ-ਮਹੱਲਾ ਸ਼ਸ਼ਤ੍ਰ ਵਿਦਿਆ ਦੇ ਅਭਿਆਸ ਦਾ ਪ੍ਰਤੀਕ ਹੈ ਨਾਂ ਕਿ ਥੋਥੇ-ਕਰਮਕਾਂਡਾਂ ਦਾ ਮੁਥਾਜ!

*ਅਵਤਾਰ ਸਿੰਘ ਮਿਸ਼ਨਰੀ*

ਭਾਈ ਕਾਨ੍ਹ ਸਿੰਘ ਜੀ ਨ੍ਹਾਭਾ ਨੇ ਹੋਲੇ-ਮਹੱਲੇ ਬਾਰੇ ਇਸ ਤਰ੍ਹਾਂ ਲਿਖਿਆ ਹੈ 'ਯੁਧ ਵਿਦਿਆ ਦੇ ਅਭਿਆਸ ਨੂੰ ਨਿੱਤ ਨਵਾਂ ਰਖਣ ਵਾਸਤੇ ਕਲਗੀਧਰ ਜੀ ਦੀ ਚਲਾਈ ਹੋਈ ਰੀਤ ਅਨੁਸਾਰ ਚੇਤ ਵਧੀ ਇੱਕ ਨੂੰ ਸਿਖਾਂ ਵਿੱਚ ਹੋਲਾ ਮਹੱਲਾ ਹੁੰਦਾ ਹੈ ਜਿਸ ਦਾ ਹੋਲੀ ਦੀ ਰਸਮ ਨਾਲ ਕੋਈ ਸੰਬੰਧ ਨਹੀਂ। 'ਮਹੱਲਾ' ਇਕ ਪ੍ਰਕਾਰ ਦੀ ਮਸਨੂਈ ਲੜਾਈ ਹੈ। ਪੈਦਲ, ਘੋੜ-ਸਵਾਰ ਤੇ ਸ਼ਸਤਰਧਾਰੀ ਸਿੰਘ ਦੋ ਪਾਸਿਆਂ ਤੋਂ ਇਕ ਖਾਸ ਹੱਮਲੇ ਦੀ ਥਾਂ ਉੱਤੇ ਹਮਲਾ ਕਰਦੇ ਹਨ। ਕਲਗੀਧਰ ਜੀ ਆਪ ਇਸ ਬਨਾਉਟੀ ਲੜਾਈ ਨੂੰ ਵੇਖਦੇ ਅਤੇ ਦੋਹਾਂ ਦਲਾਂ ਨੂੰ ਲੋੜੀਂਦੀ ਸ਼ਸ਼ਤ੍ਰ ਵਿਦਿਆ ਦਿੰਦੇ ਸਨ। ਜਿਹੜਾ ਦਲ ਜੇਤੂ ਹੁੰਦਾ ਉਸ ਨੂੰ ਸਜੇ ਦੀਵਾਨ ਵਿਖੇ ਸਿਰੋਪਾ ਬਖਸ਼ਦੇ ਸਨ। ਅਸੀਂ ਸਾਲ ਪਿਛੋਂ ਇਹ ਰਸਮ ਨਾਮ ਮਾਤ੍ਰ ਪੂਰੀ ਕਰ ਛਡਦੇ ਹਾਂ ਪਰ ਲਾਭ ਕੁਝ ਨਹੀਂ ਉਠਾਉਂਦੇ। ਹਾਲਾਂ ਕਿ ਸ਼ਸਤਰ-ਵਿਦਿਆ ਤੋਂ ਅਨਜਾਣ ਸਿੱਖ, ਖਾਲਸਾ ਧਰਮ ਦੇ ਨਿਯਮਾਂ ਅਨੁਸਾਰ ਅਧੂਰਾ ਸਿੱਖ ਹੈ ਹੋਰ ਲਿਖਦੇ ਹਨ-ਸ਼ੋਕ ਹੈ ਕਿ ਹੁਣ ਸਿਖਾਂ ਨੇ ਸ਼ਸਤਰ ਵਿਦਿਆ ਨੂੰ ਆਪਣੀ ਕੌਮੀ ਵਿਦਿਆ ਨਹੀਂ ਸਮਝਿਆ, ਸਿਰਫ ਫੌਜੀਆਂ ਦਾ ਕਰਤਬ ਮੰਨ ਲਿਆ ਹੈ। ਜਦ ਕਿ ਦਸਮੇਸ਼ ਜੀ ਦਾ ਉਪਦੇਸ਼ ਹੈ ਕਿ ਹਰੇਕ ਸਿਖ ਸ਼ਸਤ੍ਰ ਵਿਦਿਆ ਦਾ ਅਭਿਆਸ ਕਰੇ ਇਸ ਤੋਂ ਬਿਨਾਂ ਸਿੱਖ ਅਧੂਰਾ ਹੈ।

ਹੋਲਾ-ਮਹੱਲਾ ਸ਼ਸ਼ਤ੍ਰ ਵਿਦਿਆ, ਅਣਖ ਗੈਰਤ, ਆਜ਼ਾਦੀ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ, ਇੱਕ ਵਿਲੱਖਣ ਤਿਉਹਾਰ ਹੈ। ਹੋਲੀ ਦੇ ਮਹੱਤਵ ਨੂੰ ਭੁੱਲ ਕੇ ਸਦੀਆਂ ਤੋਂ ਰੰਗ ਰਲੀਆਂ ਮਨਾਂਦੇ ਆ ਰਹੇ ਲੋਕ, ਆਪਣੀ ਅਣਖ ਗੈਰਤ ਗਵਾ, ਨਿਹੱਥੇ ਹੋ ਜ਼ਾਲਮ ਮੁਗਲ ਹਕੂਮਤ ਦੀ ਗੁਲਾਮੀ ਕਬੂਲ ਕਰ ਚੁੱਕੇ ਸਨ। ਉਸ ਵੇਲੇ ਕੋਈ ਸ਼ਸ਼ਤ੍ਰ ਨਹੀਂ ਸੀ ਰੱਖ ਸਕਦਾ, ਸਿਰ ਤੇ ਪੱਗ ਨਹੀਂ ਸੀ ਬੰਨ੍ਹ ਸਕਦਾ, ਸ਼ਿਕਾਰ ਨਹੀਂ ਸੀ ਖੇਡ ਸਕਦਾ ਅਤੇ ਜਿਸ ਦੇ ਅੰਦਰ ਇਹ ਧਾਰਨਾਂ ਬਣ ਚੁੱਕੀ ਸੀ ਕਿ ਕੰਮ ਹਮਾਰਾ ਤੋਲਣ ਤੱਕੜੀ। ਨੰਗੀ ਕਰਦ ਕਦੇ ਨਹੀਂ ਪਕੜੀ। ਚਿੱੜੀ ਉੱਡੇ ਤਉ ਹਮ ਡਰ ਜਾਏਂ। ਦੁਸ਼ਮਣ ਸੇ ਕੈਸੇ ਲੜ ਪਾਏਂ ਅਜਿਹੇ ਸਹਿਮੇ ਹੋਏ ਲੋਕਾਂ ਅੰਦਰ, ਸ਼ਸ਼ਤ੍ਰਧਾਰੀ ਹੋ, ਛਾਤੀਆਂ ਤਾਣ ਕੇ, ਵੈਰੀਆਂ ਦਾ ਮੁਕਾਬਲਾ ਕਰਨ ਦਾ ਅਥਾਹ ਬਲ ਭਰਨ ਲਈ, ਯੁੱਧ ਨੀਤੀਵੇਤਾ ਗੁਰੂ ਗੋਬਿੰਦ ਸਿੰਘ ਨੇ ਸ਼ਸ਼ਤ੍ਰ ਵਿਦਿਆ, ਘੋੜ ਸਵਾਰੀ, ਸ਼ਿਕਾਰ ਖੇਡਣਾ ਅਤੇ ਦਸਤਾਰਾਂ ਉੱਪਰ ਫਰਲੇ ਸਜਾਉਣਾ ਆਦਿਕ "ਹੋਲੇ-ਮਹੱਲੇ" ਦੇ ਜੰਗੀ ਕਰਤਵ, ਡੰਕੇ ਦੀ ਚੋਟ ਨਾਲ ਸ਼ੁਰੂ ਕੀਤੇ। ਚਿੱੜੀ ਉੱਡਣ ਅਤੇ ਮੱਖੀ-ਮੱਛਰ ਮਾਰਨ ਤੋਂ ਡਰਨ ਵਾਲੇ, ਸ਼ੇਰਾਂ ਦਾ ਸ਼ਿਕਾਰ ਕਰਨ ਲੱਗ ਪਏ। ਖ਼ਾਲਸੇ ਨੇ ਸ਼ਸ਼ਤ੍ਰਧਾਰੀ ਹੋ ਕੇ, ਜ਼ਾਲਮ ਮੁਗਲ ਹਕੂਮਤ ਦੀਆਂ ਜੜਾਂ, ਭਾਰਤ ਵਿੱਚੋਂ ਉਖੇੜ ਕੇ, ਖਾਲਸਾ ਰਾਜ ਕਾਇਮ ਕੀਤਾ ਅਤੇ ਭਾਰਤ ਅੰਗ੍ਰੇਜਾਂ ਤੋਂ ਆਜ਼ਾਦ ਕਰਵਾਇਆ। ਕਵੀ ਨਿਹਾਲ ਸਿੰਘ ਨੇ ਵੀ ਖਾਲਸੇ ਦੇ ਚੜ੍ਹਦੀ ਕਲਾ ਦੇ ਬੋਲਿਆਂ ਦਾ ਜ਼ਿਕਰ ਕਰਦੇ ਹੋਏ, ਹੋਲੇ ਦੀ ਵਿਲੱਖਣਤਾ ਇਉਂ ਦਰਸਾਈ ਹੈ-

ਬਰਛਾ ਢਾਲ ਕਟਾਰਾ ਤੇਗਾ, ਕੜਛਾ ਦੇਗਾ ਗੋਲਾ ਹੈ। ਛਕਾ ਪ੍ਰਸ਼ਾਦ ਸਜਾ ਦਸਤਾਰਾ, ਅਰ ਕਰਦੌਨਾ ਟੋਲਾ ਹੈ।

ਸੁਭੱਟ ਸੁਚਾਲਾ ਅਰ ਲੱਖ ਬਾਹਾ, ਕਲਗਾ ਸਿੰਘ ਸਚੋਲਾ ਹੈ। ਅਪਰ ਮੁਛਹਿਰਾ ਦਾੜ੍ਹਾ ਜੈਸੇ, ਤੈਸੇ ਬੋਲਾ ਹੋਲਾ ਹੈ।

ਸਤਸੰਗੀਆਂ ਦੀ ਆਤਮਕ ਹੋਲੀ ਦਾ ਜ਼ਿਕਰ ਗੁਰਬਾਣੀ ਵਿਖੇ ਪਹਿਲੇ ਹੀ ਆ ਚੁੱਕਾ ਹੈ-ਆਜ ਹਮਾਰੈ ਬਨੇ ਫਾਗ॥ ਪ੍ਰਭਸੰਗੀ ਮਿਲਿ ਖੇਲਨ ਲਾਗ॥ ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥ ਭਾਵ ਜਦ ਸਤਸੰਗੀ ਸੇਵਾ ਸਿਮਰਨ ਵਿਚਾਰ ਰੂਪੀ ਹੋਲੀ ਖੇਡਦੇ ਹਨ ਤਾਂ ਉਨ੍ਹਾਂ ਦੇ ਹਿਰਦੇ ਰੂਪੀ ਕਪੜੇ ਤੇ ਪ੍ਰਭੂ ਪਿਆਰ ਦਾ ਗੂੜਾ ਰੰਗ ਲੱਗ ਜਾਂਦਾ ਹੈ। ਛੇਵੇਂ ਪਾਤਸ਼ਾਹ ਨੇ ਪੰਥ ਨੂੰ ਬਾਕਾਇਦਾ ਸ਼ਸਤ੍ਰਧਾਰੀ ਕੀਤਾ ਅਤੇ ਹਕੂਮਤ ਨਾਲ ਚਾਰ ਜੰਗਾਂ

ਲੜੀਆਂ। ਗੁਰਗੱਦੀ ਸੌਂਪਣ ਸਮੇਂ ਆਪ ਜੀ ਨੇ ਗੁਰੂ ਹਰਿ ਰਾਇ ਸਾਹਿਬ ਜੀ ਨੂੰ ੨੨ ਸ਼ਸਤ੍ਰਧਾਰੀ ਘੋੜ ਸਵਾਰ ਫੌਜ ਦੀ ਸਪੁਰਦਗੀ ਕਰਦੇ ਸਮੇ ਹੁਕਮ ਕੀਤਾ ਕਿ ਇਨ੍ਹਾਂ ਫੌਜਾਂ ਨੂੰ ਬਾਕਾਇਦਾ ਕਾਇਮ ਰਖਣਾ ਹੈ। ਸਪੱਸ਼ਟ ਹੈ ਕਿ ਜੇ ਫੌਜਾਂ ਨੂੰ ਕਾਇਮ ਰੱਖਣਾ ਹੈ ਤਾਂ ਉਨ੍ਹਾਂ ਦੇ ਅਭਿਆਸ ਵੀ ਚਲਦੇ ਹੀ ਰਹਿਣੇ ਹਨ। ਦਸ਼ਮੇਸ਼ ਜੀ ਨੇ ਕ੍ਰਿਪਾਨ ਨੂੰ ਪੰਜ ਕਕਾਰੀ ਵਰਦੀ ਵਿੱਚ ਸ਼ਾਮਲ ਕੀਤਾ। ਨੋਟ-ਕ੍ਰਿਪਾਨ ਕੋਈ ਚਿੰਨ੍ਹ ਜਾਂ ਜਨੇਊ ਨਹੀਂ ਕਿ ਉਸ ਨੂੰ ਧਾਗੇ ਵਿੱਚ ਪਰੋ ਕੇ ਤਵੀਤ ਵਾਂਗ ਲਟਕਾਈ ਫਿਰੋ ਸਗੋਂ ਸ਼ਸ਼ਤ੍ਰ ਹੈ। ਸਿੱਖ ਦੀ ਪਹਿਚਾਨ ਸਰੂਪ, ਕਥਨੀ, ਕਰਨੀ, ਆਚਰਨ ਅਤੇ ਗੁਰੂ ਹੁਕਮਾਂ ਨੂੰ ਕਮਾਉਣ ਤੋਂ ਹੁੰਦੀ ਹੈ।

ਹੋਲੀ ਮੂਲ ਰੂਪ ਵਿੱਚ ਬ੍ਰਾਹਮਣੀ ਤਿਉਹਾਰ ਹੈ ਜਿਵੇਂ ਕਿ-ਇਕ ਪੌਰਾਣਿਕ ਕਥਾ ਅਨੁਸਾਰ ਹੰਕਾਰੀ ਹਰਨਾਖਸ਼ ਨੇ ਸ਼ਿਵ ਤੋਂ ਵਰ ਪ੍ਰਾਪਤ ਕੀਤਾ ਕਿ ਅੰਦਰ ਜਾਂ ਬਾਹਰ, ਦਿਨੇ ਜਾਂ ਰਾਤੀਂ, ਮਨੁਖ ਜਾਂ ਪਸ਼ੂ ਕਿਸੇ ਤੋਂ ਨਾ ਮਰਾਂ ਅਜਿਹਾ ਵਰ ਪ੍ਰਾਪਤ ਕਰਕੇ ਉਹ ਵੱਡਾ ਜ਼ਾਲਮ ਬਣ ਗਿਆ ਅਤੇ ਐਲਾਨ ਕਰ ਦਿਤਾ ਕਿ ਕੋਈ ਪ੍ਰਮਾਤਮਾ ਨੂੰ ਨਾਂ ਜਪੇ ਅਤੇ ਸਾਰੇ ਮੇਰਾ ਹੀ ਜਾਪ ਕਰਨ। (ਕਰਤਾਰ ਆਪਣੇ ਹੁਕਮ ਅਤੇ ਕੁਦਰਤ ਵਿਰੋਧੀ ਅਨਹੋਣੇ ਵਰ ਸਰਾਪ ਨਹੀਂ ਦਿੰਦਾ ਅਤੇ ਜਨਮ ਮਰਨ ਵਿੱਚ ਨਹੀਂ ਆਉਂਦਾ-ਜਨਮ ਮਰਨ ਤੇ ਰਹਤ ਨਾਰਾਇਣ॥) ਕਰਤਾਰ ਦੀ ਕਰਨੀ, ਘਰ ਵਿੱਚੋਂ ਹੀ, ਹਰਨਾਖਸ਼ ਦਾ ਪੁੱਤਰ ਪ੍ਰਹਿਲਾਦ ਉਸ ਦਾ ਵਿਰੋਧੀ ਹੋ ਗਿਆ ਅਤੇ ਰਮੇ ਹੋਏ ਰਾਮ ਪ੍ਰਮੇਸ਼ਰ ਨੂੰ ਹੀ ਜਪਣ ਅਤੇ ਪ੍ਰਚਾਰਨ ਲੱਗਾ। ਇਸ ਕਰਕੇ ਹੰਕਾਰੀ ਪਿਤਾ ਹਰਨਾਕਸ਼ ਨੇ, ਉਸ ਨੂੰ ਪਹਾੜ ਤੋਂ ਥੱਲੇ ਸੁੱਟ ਕੇ ਮਰਵਾਉਣ ਦਾ ਜਤਨ ਕੀਤਾ ਪਰ ਪ੍ਰਮਾਤਮਾਂ ਨੇ ਹਰ ਵਾਰੀ ਪ੍ਰਹਿਲਾਦ ਦੀ ਰੱਖਿਆ ਕੀਤੀ, ਲੋਕ ਹਰਨਾਖਸ਼ ਨੂੰ ਛੱਡ ਪ੍ਰਹਿਲਾਦ ਦੇ ਹਾਮੀ ਹੋ ਗਏ। ਪ੍ਰਚਲਤ ਕਹਾਣੀ ਅਨੁਸਾਰ ਅੰਤ ਹਰਨਾਖਸ਼ ਦੀ ਭੈਣ ਹੋਲਕਾਂ ਨੇ ਭਤੀਜੇ ਪ੍ਰਹਿਲਾਦ ਨੂੰ ਅੱਗ ਵਿੱਚ ਸਾੜਨ ਦਾ ਕੋਸ਼ਾ ਯਤਨ ਕੀਤਾ ਪਰ ਕਰਤਾਰ ਦੀ ਕਰਨੀ, ਪ੍ਰਹਿਲਾਦ ਬਚ ਗਿਆ ਅਤੇ ਹੋਲਕਾਂ ਸੜ ਕੇ ਸਵਾਹ ਹੋ ਗਈ। ਅੰਤ ਪ੍ਰਹਿਲਾਦ ਨੂੰ ਡਰਾਉਣ ਲਈ ਲੋਹੇ ਦਾ ਥੰਮ ਰੰਗ ਨਾਲ ਲਾਲ ਸੁਰਖ ਕਰਕੇ ਜੱਫਾ ਮਾਰਨ ਦਾ ਹੁਕਮ ਹੋਇਆ ਤਾਂ ਨਿਧੜਕ ਪ੍ਰਹਿਲਾਦ ਨੇ ਜੱਫਾ ਮਾਰ ਕੇ ਉਨ੍ਹਾਂ ਦਾ ਭਰਮ ਤੋੜ ਦਿੱਤਾ। ਮਨੌਤ ਹੈ ਕਿ ਉਸ ਸਮੇਂ ਨਰਸਿੰਘ ਨੇ, ਹਰਨਾਖਸ਼ ਨੂੰ ਦਹਲੀਜ ਤੇ ਤਿਖੇ ਨੌਹਾਂ ਨਾਲ ਫਾੜ ਕੇ ਦੋਫਾੜ ਕਰ ਦਿੱਤਾ-ਹਰਨਾਕਸ਼ ਛੇਦਿਓ ਨਖ ਬਿਦਾਰ...॥ (੧੧੯੪) ਗੁਰੂ ਗ੍ਰੰਥ ਸਾਹਿਬ ਵਿੱਚ ਇਹ ਘਟਨਾ ਭਗਤ ਨਾਮਦੇਵ, ਕਬੀਰ ਅਤੇ ਤੀਜੇ ਪਾਤਸ਼ਾਹ ਦੀ ਬਾਣੀ ਵਿੱਚ ਦਰਜ ਹੈ। ਲੋਕਾਈ ਨੂੰ ਇਹ ਸਮਝਾਉਣ ਵਾਸਤੇ ਕਿ ਪ੍ਰਭੂ ਆਪਣੇ ਪਿਆਰਿਆਂ ਦੀ ਸਦਾ ਲਾਜ ਰੱਖਦਾ ਹੈ-ਹਰਿ ਜੁਗਿ ਜੁਗਿ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥ ਨੋਟ-ਗੁਰੂ ਜੀ ਨੇ ਪ੍ਰਚਲਤ ਕਹਾਣੀਆਂ ਦਾ ਹਵਾਲਾ ਦੇ ਕੇ ਸਮਝਾਇਆ ਹੈ ਕਿ ਮੰਨ ਲਓ ਤੁਹਾਡੀਆਂ ਮਿਥਾਂ ਐਸੀਆਂ ਹੀ ਹਨ ਪਰ ਪ੍ਰਮਾਤਮਾਂ ਹੀ ਭਗਤਾਂ ਦੀ ਰੱਖਿਆ ਕਰਦਾ ਹੈ ਨਾਂ ਕਿ ਕੋਈ ਕਲਪਿਤ ਦੇਵੀ ਦੇਵਤਾ ਜਾਂ ਕੋਈ ਕਰਾਮਾਤੀ ਸ਼ਕਤੀ। ਯਾਦ ਰਹੇ ਕਿ ਪ੍ਰਚਲਤ ਕਥਾ ਅਨੁਸਾਰ ਇਹ ਕਹਾਣੀ ਕਹੇ ਜਾਂਦੇ ਉਸ ਸਤਜੁਗ ਦੀ ਹੈ, ਜਦੋਂ ਦਸ਼ਰਥ ਪੁੱਤਰ ਰਾਮ ਅਜੇ ਪੈਦਾ ਵੀ ਨਹੀਂ ਸੀ ਹੋਇਆ। ਇਸ ਕਰਕੇ ਇਥੇ ਕਰਤਾ ਰਾਮ ਦੀ ਗੱਲ ਹੈ, ਦਸ਼ਰਥ ਪੁੱਤਰ ਰਾਮ ਦੀ ਨਹੀਂ। ਖੋਜ ਕਰਨ ਤੇ ਪਤਾ ਚਲਦਾ ਹੈ ਕਿ ਹਰਨਾਖਸ਼ ਤੇ ਪ੍ਰਹਿਲਾਦ ਮੂਲ ਨਿਵਾਸੀ ਦਰਾਵੜ ਸਨ ਪਰ ਦੇਵਤੇ (ਆਰੀਅਨ) ਦਰਾਵੜਾਂ ਦੇ ਵਿਰੋਧੀ ਸਨ ਜੋ ਹਾਰ ਗਏ ਉਨ੍ਹਾਂ ਨੇ ਹਰਨਾਕਸ਼ ਤੇ ਪ੍ਰਹਿਲਾਦ ਦੇ ਦੇਹਾਂਤ ਤੋਂ ਹਜਾਰਾਂ ਸਾਲਾਂ ਬਾਅਦ ਅਜਿਹੀਆਂ ਮਨਘੜਤ ਕਹਾਣੀਆਂ ਰਚੀਆਂ। ਪਾਠਕ ਜਨ ਵਧੇਰੇ ਜਾਣਕਾਰੀ ਲਈ ਪ੍ਰੋ. ਇੰਦਰ ਸਿੰਘ ਘੱਗਾ ਦੀਆਂ ਪੁਸਤਕਾਂ ਪੌਰਾਣਕ ਕਥਾਵਾਂ ਦਾ ਅੰਤ ਅਤੇ ਚੋਣਵਾਂ ਸਾਖੀ ਸਹਿਤ ਜਰੂਰ ਪੜ੍ਹਨ ਜਿੱਥੇ ਬੜੇ ਵਿਸਥਾਰ ਨਾਲ ਅਜਿਹੀਆਂ ਮਿਥਾਂ ਬਾਰੇ ਚਾਨਣਾ ਪਾਇਆ ਗਿਆ ਹੈ।

"ਹੋਲੀ" ਦੇ ਤਿਉਹਾਰ ਨੂੰ ਮਨਾਉਣ ਵਾਲੇ ਸੱਜਣ, ਇਸ ਘਟਨਾਂ ਨੂੰ ਆਧਾਰ ਬਣਾਕੇ, ਰਾਤ ਨੂੰ ਹੋਲੀ ਸਾੜਦੇ ਹਨ। ਇਸ ਤਰ੍ਹਾਂ ਇਸ ਨੂੰ ਹੋਲਕਾਂ ਦੀ ਰਾਖ ਮੰਨਕੇ, ਸਵੇਰੇ ਉਸ ਰਾਖ ਨੂੰ ਉਡਾਇਆ ਜਾਂਦਾ ਹੈ। ਸ੍ਰੀ ਮਦੁ ਭਾਗਵਤ ਪੁਰਾਣ ਦੀ ਇੱਕ ਕਥਾ ਅਨੁਸਾਰ, ਗੋਪੀਆਂ ਨੇ ਕ੍ਰਿਸ਼ਨ ਜੀ ਨਾਲ ਰੰਗ ਆਦਿਕ ਉੱਡਾ ਕੇ ਖੂਬ ਕਾਮਕ ਹੋਲੀ ਖੇਡੀ, ਜਿਸ ਦਾ ਸਿੱਟਾ ਅੱਜ ਕੱਲ੍ਹ ਵੀ ਗੋਕਲ, ਮਥਰਾ, ਬ੍ਰਿੰਦਾਬਨ

ਦੀ ਹੋਲੀ ਵਿੱਚ ਅਜੇਹੀਆਂ ਕਾਮ ਉਕਸਾਊ ਖੇਡਾਂ ਆਮ ਖੇਡੀਆਂ ਜਾਂਦੀਆਂ ਹਨ। ਇਸ ਤਿਉਹਾਰ ਸਮੇਂ ਲੋਕੀਂ ਇੱਕ ਦੂਜੇ ਤੇ ਕੇਵਲ ਰੰਗ-ਗੁਲਾਲ ਹੀ ਨਹੀਂ, ਬਲਕਿ ਚਿੱਕੜ, ਗੋਹਾ, ਲੁੱਕ ਅਤੇ ਗੰਦਗੀ ਆਦਿਕ ਵੀ ਸੁੱਟਦੇ ਹਨ। ਹੋਲੀ ਤੇ ਸ਼ਰਾਬਾਂ ਉੱਡਦੀਆਂ, ਕਈ ਝਗੜੇ-ਫਸਾਦ, ਲੜਾਈਆਂ, ਐਕਸੀਡੈਂਟ ਅਤੇ ਕਤਲ ਤੱਕ ਹੁੰਦੇ ਹਨ। ਸ਼ਰਾਬ ਦੇ ਨਸ਼ੇ ਵਿੱਚ ਕਈ ਭੂਤਰੇ ਲੋਕ, ਇਸ ਵਿਗੜੇ ਵਾਤਾਵਰਣ ਦਾ ਆਪਣੇ ਢੰਗ ਨਾਲ ਲਾਭ ਉਠਾਉਂਦੇ ਅਤੇ ਅਪਣੀਆਂ ਦੁਸ਼ਮਣੀਆਂ ਕੱਢਦੇ ਹਨ। ਜਵਾਨ ਬੱਚੀਆਂ ਅਤੇ ਇਸਤਰੀਆਂ ਨਾਲ ਸ਼ਰਮਨਾਕ ਮਜ਼ਾਕ ਕਰਨੇ ਹੋਲੀ ਦੀ ਹੀ ਦੇਣ ਹਨ। ਗੁਰੂ ਦਰ ਤੇ ਹੋਲੀ ਦਾ ਤਿਉਹਾਰ ਪੱਕੇ ਰੰਗਾਂ, ਨਸ਼ਿਆਂ ਆਦਿ ਦੇ ਢੰਗ ਨਾਲ ਮਨਾਉਣਾ ਪੂਰੀ ਤਰ੍ਹਾਂ ਵਰਜਿਤ ਹੈ। ਅਕਾਲ ਪੁਰਖ ਦੇ ਬਖਸ਼ੇ ਸੁੰਦਰ ਕੇਸਾਧਾਰੀ ਸਰੂਪ ਦੀ ਬੇਅਦਬੀ ਕਰਨ ਜਾਂ ਕਰਾਉਣ ਦਾ ਸਾਨੂੰ ਕੋਈ ਅਧਿਕਾਰ ਨਹੀਂ।

"ਹੋਲੇ-ਮਹੱਲੇ" ਦਾ ਮਹੱਤਵ ਓਦੋਂ ਹੋਰ ਵੀ ਸਪਸ਼ਟ ਹੋ ਜਾਂਦਾ ਹੈ ਜਦੋਂ ਅਸੀਂ ਸਿੱਖੀ ਦੇ ਮੂਲ ਸਿਧਾਂਤ ਦੇਗ-ਤੇਗ ਫਤਹਿ ਵਾਲੇ ਸ਼ਬਦਾਂ ਵੱਲ ਧਿਆਨ ਕਰੀਏ। ਗੁਰਦੇਵ ਨੇ, ਜਿੱਥੇ ਕੜਾਹ ਪ੍ਰਸ਼ਾਦ ਅਤੇ ਗੁਰੂ ਕੇ ਲੰਗਰ ਨੂੰ ਦੇਗ ਅਥਵਾ ਦੇਗਾਂ ਕਹਿਕੇ ਬਖਸ਼ਿਆ ਹੈ ਉਥੇ ਨਾਲ ਹੀ ਨੇਮ ਹੈ ਕਿ ਬਿਨਾਂ ਕ੍ਰਿਪਾਨ ਭੇਟ ਕੜਾਹ ਪ੍ਰਸ਼ਾਦ ਦੀ ਦੇਗ ਵੀ ਨਹੀਂ ਵਰਤਾਉਣੀ। ਕੁਝ ਸੱਜਣ ਕੜਾਹ ਪ੍ਰਸ਼ਾਦ ਦੀ ਦੇਗ ਕ੍ਰਿਪਾਨ ਭੇਟ ਕਰਨ ਨੂੰ ਭੋਗ ਲੁਵਾਉਣਾ ਸਮਝਦੇ ਹਨ ਜਦਕਿ ਗੁਰਮਤਿ ਵਿੱਚ ਭੋਗ ਲੈਣ ਦਾ ਕੋਈ ਵਿਧਾਨ ਹੀ ਨਹੀਂ, ਇਹ ਪ੍ਰਥਾ ਤਾਂ ਦੇਵੀ-ਦੇਵਤਿਆਂ ਅਥਵਾ ਮੂਰਤੀਆਂ ਦੇ ਪੁਜਾਰੀਆਂ ਦੀ ਹੈ। ਗੁਰੂ ਦਰ ਤੇ ਤਾਂ, ਸਿੱਖ ਧਰਮ ਦੇ ਮੂਲ ਸਿਧਾਂਤ ਦੇਗ-ਤੇਗ ਫਤਹਿ ਦੇ ਆਧਾਰ ਤੇ ਜੋ ਕ੍ਰਿਪਾਨ ਭੇਟ ਕਰਨ ਦਾ ਨਿਯਮ ਹੈ, ਉਸ ਦਾ ਸਿੱਧਾ ਅਰਥ ਇਹੀ ਹੈ ਕਿ ਗੁਰਸਿਖ ਨੇ ਸ਼ਸਤਰਾਂ ਨੂੰ ਭੁਲਾ ਕੇ ਦੇਗਾਂ ਵਾਸਤੇ ਹੀ ਨਹੀਂ ਰਹਿ ਜਾਣਾ। ਗੁਰਬਿਲਾਸ ਪਾਤਸ਼ਾਹੀ ਦਸਵੀਂ ਦੇ ਅਧਿਆਇ ੨੩ ਵਿੱਚ ਸਿਖਾਂ ਵਾਸਤੇ ਇਸ ਬਾਰੇ ਦਸ਼ਮੇਸ਼ ਜੀ ਵਲੋਂ ਹੁਕਮ ਹੈ-ਪੁਨੰ ਸੰਗ ਸਾਰੇ ਪ੍ਰਭੁ ਜੀ ਸੁਨਾਈ॥ ਬਿਨਾ ਤੇਗ਼ ਤੀਰੇ ਰਹੋ ਨਾਹ ਭਾਈ॥ ਬਿਨਾ ਸ਼ਸਤਰ, ਕੇਸੰ, ਨਰੰ ਭੇਡ ਜਾਨੋ॥ ਗਹੇ ਕਾਨ ਤਾ ਕੋ ਕਿਤੇ ਲੇ ਸਿਧਾਨੋ॥ ਇਹੋ ਮੋਰ ਆਗਿਆ, ਸੁਨੋ ਹੇ ਪਿਆਰੇ॥ ਬਿਨਾ ਕੇਸ, ਤੇਗੰ ਦਿਉਂ ਨ ਦੀਦਾਰੇ॥ ਇਸੇ ਤਰ੍ਹਾਂ ਰਹਿਤਨਾਮਾ, ਪ੍ਰਸ਼ਨ-ਉੱਤਰ ਭਾਈ ਨੰਦ ਲਾਲ-ਸ਼ਸਤ੍ਰਹੀਨ ਇਹ ਕਬਹੁ ਨ ਹੋਈ॥ ਰਹਤਵੰਤ ਖਾਲਿਸ ਹੈ ਸੋਈ॥ ਰਹਿਤਨਾਮਾ ਭਾਈ ਦੇਸਾ ਸਿੰਘ-ਕਛ ਕ੍ਰਿਪਾਨ ਨ ਕਬਹੂੰ ਤਿਆਗੈ॥ ਸਨਮੁਖ ਲਰੈ ਨ ਰਣ ਤੇ ਭਾਗੈ॥ ਅਤੇ ਹੋਰ ਦੇਖੋ! ਗੁਰੂ ਪ੍ਰਤਾਪ ਸੂਰਜ, ਰੁਤ ੩ ਅਧਿਆਇ ੨੩-ਦਸਮੇਸ਼ ਜੀ ਦਾ ਖ਼ਾਲਸੇ ਨੂੰ ਹੁਕਮ-ਸ਼ਸਤ੍ਰਨ ਕੇ ਅਧੀਨ ਹੈ ਰਾਜ॥ ਜੋ ਨ ਧਰਹਿ, ਤਿਸ ਬਿਗਰਹਿ ਕਾਜ॥ ਯਾਂ ਤੇ ਸਰਬ ਖਾਲਸਾ ਸੁਨੀਅਹਿ॥ ਅਯੁਧ ਸਰਬੋ ਉਤਮ ਗੁਨੀਅਹਿ॥ ਜਬ ਹਮਰੇ ਦਰਸ਼ਨ ਕੋ ਆਵਹੁ॥ ਬਨ ਸੁਚੇਤ ਤਨ ਸ਼ਸਤ੍ਰ ਸਜਾਵਹੁ॥ ਕਮਰਕਸਾ ਕਰ ਦੇਹੁ ਦਿਖਾਈ॥ ਹਮਰੀ ਖੁਸ਼ੀ ਹੋਇ ਅਧਿਕਾਈ॥

"ਹੋਲੇ-ਮਹੱਲੇ" ਦੇ ਤਿਉਹਾਰ ਦੀ ਇੱਕ ਅਪਣੀ ਹੀ ਵਿਸ਼ੇਸ਼ਤਾ ਹੈ, ਜਿਵੇਂ ਕਿ ਸਾਰੇ ਸਮਕਾਲੀ ਲਿਖਾਰੀ ਅਤੇ ਸਿੱਖ ਇਤਿਹਾਸਕਾਰ ਇਸ ਬਾਰੇ ਸਹਿਮਤ ਹਨ ਕਿ ਗੁਰੂ ਸਾਹਿਬਾਨਾਂ ਵਲੋਂ ਸਿਖਾਂ ਵਾਸਤੇ ਕੇਸਾਧਾਰੀ ਅਤੇ ਸ਼ਸਤਰਧਾਰੀ ਹੋਣਾ ਸਭ ਤੋਂ ਜਰੂਰੀ ਦਸਿਆ ਗਿਆ ਹੈ। ਇਸੇ ਤਰ੍ਹਾਂ ਸਿਖਾਂ ਵਿੱਚ, ਸ਼ਸਤ੍ਰ ਅਭਿਆਸ ਨੂੰ ਪੱਕਾ ਕਰਨ ਵਾਸਤੇ ਗੁਰੂ ਨੇ "ਹੋਲੇ-ਮਹੱਲੇ" ਦਾ ਤਿਉਹਾਰ ਵੀ ਆਪ ਹੀ ਸਿਰਜਿਆ। ਜਿਸ ਤਰ੍ਹਾਂ ਗੁਰਸਿਖ ਨੇ ਕੜਾਹ ਪ੍ਰਸ਼ਾਦ ਸਮੇਂ ਨਿਤਾ ਪ੍ਰਤੀ ਕ੍ਰਿਪਾਨ ਭੇਟ ਕਰਨੀ ਹੈ, ਠੀਕ ਉਸੇ ਤਰ੍ਹਾਂ ਉਸ ਦੀ ਸ਼ਸਤ੍ਰਾਂ ਨਾਲ ਸਾਂਝ ਵੀ ਨਿਤਾ ਪ੍ਰਤੀ ਹੈ। "ਹੋਲਾ-ਮਹੱਲਾ" ਨਿਰਾਪੁਰਾ ਇੱਕ ਤਿਉਹਾਰ ਹੀ ਨਹੀਂ, ਬਲਕਿ ਸਿੱਖ ਨੂੰ ਸ਼ਸਤ੍ਰ ਅਭਿਆਸੀ ਬਣੇ ਰਹਿਣ ਲਈ ਇੱਕ ਚੇਤਾਵਨੀ ਵੀ ਹੈ। ਫੌਜੀ ਨੇਮ ਹੈ ਕਿ ਕਿਸੇ ਵੀ ਦੇਸ਼ ਦੀਆਂ ਫੌਜਾਂ ਹਮੇਸ਼ਾ ਜੰਗਾਂ ਜੁਧਾਂ ਤੇ ਨਹੀਂ ਚੜ੍ਹੀਆਂ ਰਹਿੰਦੀਆਂ ਪਰ ਉਹਨਾਂ ਦੇ ਸ਼ਸਤ੍ਰ ਅਭਿਆਸ ਨਿੱਤ ਹੀ ਚਲਦੇ ਰਹਿੰਦੇ ਹਨ। ਨਿਰਾਪੁਰਾ ਸ਼ਸਤ੍ਰਧਾਰੀ ਹੋਣਾ ਵੀ ਕਿਸੇ ਵਕਤ ਮਨੁੱਖ ਨੂੰ ਜ਼ਾਲਮ ਬਣਾ ਸਕਦਾ ਹੈ ਪਰ ਜਦੋਂ ਉਸ ਦੇ ਜੀਵਨ ਨੂੰ ਗੁੜ੍ਹਤੀ ਹੀ ਗੁਰਬਾਣੀ ਦੀ ਹੋਵੇ, ਜਿਸਦੇ ਸ਼ਸਤ੍ਰ ਵਰਤੋਂ ਦਾ ਮਤਲਬ ਹੀ ਮਜ਼ਲੂਮ ਦੀ ਰਾਖੀ, ਅਣਖ ਅਤੇ ਗੈਰਤ ਦਾ

ਜੀਵਨ ਹੋਵੇ ਤਾਂ ਅਜੇਹੇ ਮਨੁੱਖ ਦੇ ਜ਼ਾਲਮ ਹੋਣ ਦੀ ਗੱਲ ਹੀ ਮੁੱਕ ਜਾਂਦੀ ਹੈ।

ਦੇਖੋ! ਗੁਰੂ ਨਾਨਕ ਸਾਹਿਬ ਉੱਚੇਚੇ ਤੌਰ ਤੇ ਹੋਲੀ ਦੇ ਦਿਨਾਂ ਵਿੱਚ ਮਥਰਾ ਪੁੱਜੇ। ਭਾਰਤ ਵਿੱਚ ਮਥਰਾ ਹੋਲੀਆਂ ਦੇ ਤਿਉਹਾਰ ਦਾ ਕੇਂਦਰ ਮੰਨਿਆਂ ਜਾਂਦਾ ਹੈ। ਗੁਰੂ ਜੀ ਨੇ ਉੱਥੇ ਧਰਮ-ਤਿਉਹਾਰ ਵਿੱਚ ਪਹੁੰਚ ਕੇ ਲੋਕਾਈ ਵਿੱਚ ਖੇਡੀਆਂ ਜਾ ਰਹੀਆਂ ਅਸਭਿਅਕ ਖੇਡਾਂ ਤੋਂ ਲੋਕਾਂ ਨੂੰ ਮਨ੍ਹਾ ਕੀਤਾ ਤਾਂ ਪਾਂਡਿਆਂ ਨੇ ਇਸ ਨੂੰ ਕਲਜੁਗ ਦਾ ਪ੍ਰਭਾਵ ਦੱਸਿਆ। ਗੁਰੂ ਜੀ ਨੇ ਉੱਥੇ-**ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥ ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ** ਵਾਲੇ ਸ਼ਬਦ ਰਾਹੀਂ ਸਮਝਾਇਆ ਕਿ ਅਖੌਤੀ ਕਲਜੁਗ ਦਾ ਪੜ੍ਹਦਾ ਪਾ ਕੇ ਧਾਰਮਿਕ ਆਗੂ ਜਾਂ ਆਮ ਲੋਕਾਈ ਆਪਣੇ ਦੋਸ਼ਾਂ ਤੋਂ ਮੁਕਤ ਨਹੀਂ ਹੋ ਸਕਦੀ, ਤਾਂ ਤੇ ਲੋੜ ਹੈ ਮਨੁੱਖ ਇੱਕ ਨੇਕ-ਪ੍ਰਉਪਕਾਰੀ ਇਨਸਾਨ ਬਣੇ ਅਤੇ ਆਪਣੇ ਜੀਵਨ ਨੂੰ ਸਫਲ ਕਰੇ। ਹਰੇਕ ਗੁਰਸਿੱਖ ਵਾਸਤੇ ਇਸ ਪੱਖੋਂ ਇਹ ਸ਼ਬਦ ਸਮਝਣਾ ਅਤੀ ਜ਼ਰੂਰੀ ਹੈ ਜੋ ਹੋਲੀ ਦੇ ਬਹਾਨੇ, ਆਪਣੇ ਮੂੰਹ-ਸਿਰ, ਲਾਲ-ਨੀਲੇ, ਕਾਲੇ-ਪੀਲੇ ਕਰਦੇ ਹਨ-**ਗੁਰੁ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥ ਆਜੁ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥੧॥ ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮ ਬੇਅੰਤ॥੧॥ ਰਹਾਉ॥ ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥ ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥** ਭਾਵ ਇਹ ਮਨੁਖਾ ਜੀਵਨ ਹੀ, ਪ੍ਰਭੂ ਪਿਆਰਿਆਂ ਨਾਲ ਮਿਲਕੇ, ਪ੍ਰਭੂ ਰੰਗ ਵਿੱਚ ਰੰਗੇ ਜਾਨ ਵਾਸਤੇ ਹੈ। ਅਜੇਹੇ ਪ੍ਰਭੂ ਪਿਆਰਿਆਂ ਦੇ ਹਿਰਦੇ ਘਰ ਵਿੱਚ, ਸਦਾ ਖੇੜਾ ਤੇ ਬਸੰਤ ਹੀ ਬਨੀ ਰਹਿੰਦੀ ਹੈ। ਇਸ ਵਾਸਤੇ ਦੁਨੀਆਂ ਦੇ ਲੋਕੋ! ਜੇ ਕਰ ਤੁਸੀਂ ਫੱਗਣ ਅਤੇ ਬਸੰਤ ਦਾ ਸਹੀ ਅਨੰਦ ਮਾਨਣਾ ਹੈ ਤਾਂ ਪ੍ਰਭੂ ਪਿਆਰਿਆਂ ਦੀ ਸੰਗਤ ਵਿੱਚ ਮਾਣੋ, ਇਵੇਂ ਖਲਕਤ ਅਤੇ ਪ੍ਰਭੂ ਪਿਆਰ ਦੀ ਮਸਤੀ ਵਾਲਾ ਪੱਕਾ ਲਾਲ ਰੰਗ ਤੁਹਾਡੇ ਮਨ ਤੇ ਚੜ੍ਹੇਗਾ। ਮਨੁੱਖਾ ਜਨਮ ਵਾਸਤੇ ਇਹੀ ਉੱਤਮ ਹੋਲੀ ਹੈ। ਦੇਖੋ! ਗੁਰੂ ਸਾਹਿਬ ਨੇ ਹੋਲੀ ਦੇ ਨਾਮ ਦਾ ਵਿਰੋਧ ਨਹੀਂ ਕੀਤਾ ਬਲਕਿ ਉਸਦੇ ਅਰਥ ਹੀ ਨਵੇਂ-ਨਰੋਏ ਕਰ ਦਿਤੇ। ਦੂਜੇ ਸ਼ਬਦਾਂ ਵਿੱਚ ਗੁਰੂ ਆਸ਼ੇ ਤੇ ਚੱਲਣ ਵਾਲਿਆਂ ਨੂੰ ਰੰਗ-ਗੁਲਾਲਾਂ-ਚਿੱਕੜਾਂ ਵਾਲੀ ਹੋਲੀ ਤੋਂ ਪੂਰੀ ਤਰ੍ਹਾਂ ਵਰਜਿਆ ਅਤੇ ਬਾਣੀ ਵਿਚਾਰ ਵਾਲੇ ਪਾਸੇ ਜੀਵਨ ਨੂੰ ਮੋੜਣ ਦੀ ਪ੍ਰੇਰਨਾ ਕੀਤੀ।

ਭਾਈ ਨੰਦ ਲਾਲ ਸਿੰਘ ਜੀ ਨੇ, ਗੁਰੂ ਜੀ ਦੇ ਉਪ੍ਰੋਕਤ ਸ਼ਬਦ ਦੇ ਆਧਾਰ ਤੇ ਹੀ, ਇੱਕ ਗਜ਼ਲ ਰਚੀ, ਜਿਸ ਰਾਹੀਂ, ਪ੍ਰਭੂ ਰੰਗ ਵਿੱਚ ਰੰਗੀਆਂ, ਉਸ ਸਮੇਂ ਦੀਆਂ ਸੰਗਤਾਂ ਦਾ ਨਜ਼ਾਰਾ ਪੇਸ਼ ਕੀਤਾ ਹੈ-ਗੁਲੋਂ ਹੋਈ ਬਾਬਾਗੇ ਦਹਰਬੂ ਕੁਰਦ॥ ਜਹੇ ਪਿਚਕਾਰੀਏ, ਪਰ ਜਾਫਰਾਨੀ॥ ਕਿ ਹਰ ਬੇਰੰਗਰਾ, ਖ਼ੁਸ਼ ਰੰਗੇ ਬੇ ਕਰਦ॥ ਆਪ ਫੁਰਮਾਂਦੇ ਹਨ ਕਿ ਦਸ਼ਮੇਸ਼ ਜੀ ਦੇ ਦਰਬਾਰ ਵਿੱਚ, ਬੇਰੰਗ ਹੋਏ ਲੋਕਾਂ ਨੂੰ ਭਾਵ ਪ੍ਰਭੂ ਤੋਂ ਟੁੱਟੀ ਹੋਈ ਲੋਕਾਈ ਨੂੰ ਪ੍ਰਭੂ ਪਿਆਰ ਦੇ ਕੇਸਰ ਦੀਆਂ ਭਰੀਆਂ ਹੋਈਆਂ ਪਿਚਕਾਰੀਆਂ ਨਾਲ, ਨਾਮ ਰੰਗ ਦੀ ਸੋਹਣੀ ਮਸਤੀ ਵਿੱਚ ਰੰਗ ਕੇ, ਖ਼ੁਸ਼ੀਆਂ ਭਰਿਆ ਬਣਾਇਆ ਹੈ। ਦੁੱਖ ਤਾਂ ਇਸ ਗੱਲ ਦਾ ਹੈ ਕਿ ਅੱਜ ਸਾਡੇ ਹੀ ਅਨੇਕਾਂ ਪ੍ਰਚਾਰਕ ਗ੍ਰੰਥੀ ਅਤੇ ਜਥੇਦਾਰ ਵੀ ਇਸ ਗਜ਼ਲ ਦੇ ਅਰਥਾਂ ਨੂੰ ਸਮਝੇ ਬਿਨਾਂ, ਦਸ਼ਮੇਸ਼ ਜੀ ਰਾਹੀਂ ਸੰਗਤਾਂ ਉੱਪਰ ਰੰਗ-ਗੁਲਾਲ ਉਡਾਂਦੇ ਦੇਖੀਦੇ ਹਨ। ਇਸੇ ਦਾ ਨਤੀਜਾ ਹੈ ਕਿ ਹੋਲੇ-ਮਹੱਲੇ ਵਾਲੇ ਸ਼ਸਤਰ ਅਭਿਆਸ ਦੇ ਪਵਿਤ੍ਰ ਤਿਉਹਾਰ ਦੇ ਦਿਨ, ਸ੍ਰੀ ਅਨੰਦਪੁਰ ਸਾਹਿਬ ਵਿੱਚ ਹੀ ਰੰਗ ਗੁਲਾਲ ਉਡਾਏ, ਸੁੱਖਾ ਆਦਿਕ ਨਸ਼ੇ ਪੀਤੇ ਜਾਂਦੇ ਹਨ। ਇਸ ਤਰ੍ਹਾਂ ਸਾਡੇ ਹੀ ਕੇਂਦਰੀ ਸਥਾਨ ਉੱਤੇ, ਗੁਰਬਾਣੀ ਦੇ ਯੋਗ ਪ੍ਰਚਾਰ ਦੀ ਘਾਟ ਕਾਰਨ, ਸਭ ਕੁਝ ਬਾਣੀ ਦੇ ਉਲਟ ਹੋ ਰਿਹਾ ਹੈ। ਇਸ ਤੋਂ ਬਾਦ ਅਸੀਂ ਇਹ ਉਮੀਦ ਵੀ ਰੱਖਦੇ ਹਾਂ ਕਿ ਸਾਡੀ ਸਿੱਖ ਪਨੀਰੀ ਪਤਿਤਪੁਣੇ ਵੱਲ ਨਾਂ ਵਧੇ ਅਤੇ ਗੁਰਬਾਣੀ ਅਨੁਸਾਰ ਚੱਲੇ। ਹੋਲੇ-ਮਹੱਲੇ ਦੇ ਸਮੇਂ ਅਨੰਦਪੁਰ ਸਾਹਿਬ ਵਿਖੇ ਜੋ ਭੰਗ ਆਦਿਕ ਨਸ਼ੇ ਪੀਤੇ ਅਤੇ ਰੰਗ ਗੁਲਾਲ ਸੁੱਟੇ ਜਾਂਦੇ ਹਨ, ਸਾਨੂੰ ਇਸ ਪੱਖੋਂ ਵੀ ਸੰਭਲਣ ਦੀ ਲੋੜ ਹੈ। ਜਿਹੜੇ ਗੁਰੂ ਕੇ ਲਾਲ, ਆਪਣੀ ਹੂੜਮੱਤ ਜਾਂ ਅਗਿਆਨਤਾ ਕਾਰਨ, ਹੋਲੀਆਂ ਦੇ ਖਾਰੂਦੀ ਕਰਮਕਾਂਡਾਂ ਵਿੱਚ ਸ਼ਾਮਲ ਹੋ ਕੇ, ਸਿੰਘ ਸਰੂਪ ਦੀ ਬੇਅਦਬੀ ਕਰਦੇ ਅਤੇ ਸੁੱਖਾ ਆਦਿਕ ਨਸ਼ੇ ਪੀਂਦੇ ਹਨ,

*504325827*

----- 0 -----

# ਸਮਲਿੰਗੀ ਵਿਆਹ ਇੱਕ ਵਿਨਾਸ਼ਕਾਰੀ ਪ੍ਰਵਿਰਤੀ

*ਪ੍ਰੋ: ਕਿਰਪਾਲ ਸਿੰਘ ਬਡੂੰਗਰ, ਸਾਬਕਾ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, ਸ਼੍ਰੀ ਅੰਮ੍ਰਿਤਸਰ।*

ਵਿਆਹ ਦੀ ਰਸਮ ਮਨੁੱਖੀ ਸਮਾਜ ਦੇ ਸਦਾਚਾਰਕ ਪੱਖ ਦੀ ਸ਼ਾਨਦਾਰ ਬੁਲੰਦੀ ਹੈ। ਇਹ ਮਨੁੱਖੀ ਜੀਵਨ ਦਾ ਸਭ ਤੋਂ ਖ਼ੂਬਸੂਰਤ ਅਤੇ ਖੁਸ਼ੀਆਂ ਭਰਿਆ ਮੌਕਾ ਹੁੰਦਾ ਹੈ। ਇਹ ਪ੍ਰਣਾਲੀ ਸਮਾਜਿਕ ਖ਼ੁਸ਼ਹਾਲੀ ਤੇ ਵਿਕਾਸ ਦੀ ਇਕ ਪਵਿੱਤਰ ਅਤੇ ਮਹੱਤਵਪੂਰਨ ਬੁਨਿਆਦ ਹੈ। ਮਨੁੱਖੀ ਮਨ ਦੀ ਗੈਰ ਕੁਦਰਤੀ ਕਾਮੁਕ ਭਟਕਣਾ ਤੇ ਤ੍ਰਿਸ਼ਨਾ ਦੇ ਕਿਸੇ ਵੀ ਰੂਪ ਨੂੰ ਵਿਆਹ ਸ਼ਬਦ ਦੀ ਸੰਗਿਆ ਦੇਣੀ ਮਨੁੱਖਤਾ ਲਈ ਬਹੁਤ ਹੀ ਹਾਨੀਕਾਰਕ ਤੇ ਘਿਨਾਉਣਾ ਅਪਰਾਧ ਹੈ। ਕੋਈ ਵੀ ਸਪੱਸ਼ਟ ਅਤੇ ਸੰਤੁਲਿਤ ਸੋਚ ਵਾਲਾ ਵਿਅਕਤੀ ਅਜਿਹੇ ਦੁਸ਼ਕਰਮ ਦੀ ਪ੍ਰੋੜਤਾ ਨਹੀਂ ਕਰ ਸਕਦਾ।

'ਵਿਆਹ' ਸੰਸਕ੍ਰਿਤ ਦਾ ਸ਼ਬਦ ਹੈ। ਇਸਦਾ ਅਰਥ ਹੈ ਇਕ-ਦੂਜੇ ਨੂੰ ਪ੍ਰਾਪਤ ਕਰਨਾ। ਵਿਆਹ ਦੇ ਸੰਸਕਾਰ ਨਾਲ ਇਸਤਰੀ ਪੁਰਸ਼ ਸਰੀਰਕ ਸਾਂਝ ਅਤੇ ਸੰਤਾਨ ਦੀ ਉਤਪਤੀ ਲਈ ਇਕ-ਦੂਜੇ ਨਾਲ ਬੱਝ ਜਾਂਦੇ ਹਨ। ਮੈਰੇਜ (Marriage) ਦਾ ਅਰਥ ਵੀ ਇਸਤਰੀ-ਮਰਦ ਦਾ ਇਕ-ਦੂਜੇ ਨੂੰ ਪਤੀ-ਪਤਨੀ ਦੇ ਰੂਪ ਵਿਚ ਗ੍ਰਹਿਣ ਕਰਨਾ ਹੈ। ਵੈਬਸਟਰ ਦੀ ਇਨਸਾਈਕਲੋਪੀਡੀਅਕ ਡਿਕਸ਼ਨਰੀ ਅਨੁਸਾਰ ਮੈਰੇਜ ਦਾ ਅਰਥ ਹੈ: "The social Institution under which a man and women establish their relation to live as husband and wife by legal commitments, religious ceremonies etc." ਇਸ ਤੋਂ ਸਪੱਸ਼ਟ ਹੈ ਜਿਸ ਵਿਅਕਤੀ ਨਾਲ ਰਹਿ ਕੇ ਯੌਨ ਸੰਬੰਧ ਨਹੀਂ ਰੱਖੇ ਜਾ ਸਕਦੇ, ਸੰਤਾਨ ਉਤਪੰਨ ਨਹੀਂ ਕੀਤੀ ਜਾ ਸਕਦੀ, ਉਨ੍ਹਾਂ ਦੋ ਸਮਲਿੰਗੀ ਵਿਅਕਤੀਆਂ ਦੇ ਮੇਲ ਨੂੰ ਵਿਆਹ ਨਹੀਂ ਮੰਨਿਆ ਜਾ ਸਕਦਾ। ਇਹ ਧਾਰਨਾ ਵਿਆਹ ਦੇ ਸੰਸਕਾਰ ਦੀ ਉਲੰਘਣਾ ਅਤੇ ਅਪਮਾਨ ਹੈ। ਇਸ ਤਰ੍ਹਾਂ ਦੇ ਝੁਕਾਅ ਨੂੰ ਪ੍ਰਵਾਨਗੀ ਨਾਲ ਪਰਿਵਾਰ ਦੇ ਸੰਕਲਪ ਦੀ ਪ੍ਰਤਿਸ਼ਠਾ ਨਸ਼ਟ ਹੋ ਜਾਵੇਗੀ। ਸਮਾਜ ਮਾਣ-ਇੱਜ਼ਤ ਵਾਲੇ ਪਰਿਵਾਰਾਂ ਦੀ ਥਾਂ ਚਕਲਿਆਂ ਅਤੇ ਵਿਭਚਾਰ ਦੇ ਅੱਡਿਆਂ ਦਾ ਖੇਤਰ ਬਣ ਜਾਵੇਗਾ।

ਕਾਦਿਰ ਨੇ ਜਿੰਨੀ ਵੀ ਕੁਦਰਤ ਦੀ ਰਚਨਾ ਕੀਤੀ ਹੈ ਉਹ ਨਰ ਮਦੀਨ, ਇਸਤਰੀ ਪੁਰਖ ਦੇ ਜੋੜਿਆਂ ਵਿਚ ਕੀਤੀ ਹੈ। ਕੁਦਰਤ ਦਾ ਇਹ ਨਿਯਮ ਬੂਟਿਆਂ ਤੋਂ ਲੈ ਕੇ ਕੀੜੇ ਪਤੰਗਿਆਂ, ਪਸ਼ੂ ਪੰਖੀਆਂ ਅਤੇ ਮਨੁੱਖਾਂ ਤੱਕ ਵਿਆਪਕ ਹੈ। ਨਰ ਮਦੀਨ ਇਕ-ਦੂਜੇ ਦੇ ਪੂਰਕ ਹਨ। ਇਸ ਲਈ ਇਨ੍ਹਾਂ ਵਿਚ ਕੁਦਰਤੀ ਤੌਰ 'ਤੇ ਇਕ-ਦੂਜੇ ਪ੍ਰਤੀ ਖਿੱਚ ਰਹਿੰਦੀ ਹੈ। ਇਸ ਕਾਰਨ ਨਰ ਮਦੀਨ ਦਾ ਜੋੜਾ ਹੀ ਉਚਿਤ ਸੰਜੋਗ ਹੈ। ਬਾਕੀ ਸਿਰਫ਼ ਮੇਲ-ਮਿਲਾਪ ਹੀ ਹੋ ਸਕਦਾ ਹੈ। ਜੇ ਸੰਜੋਗ ਕੀਤਾ ਜਾਂਦਾ ਹੈ ਤਾਂ ਉਹ ਅਯੋਗ ਹੈ। ਕੁਦਰਤੀ ਨਿਯਮਾਂ ਦੇ ਵਿਰੁੱਧ ਹੈ। ਇਸਲਾਮ ਵਿਚ ਸਮਲਿੰਗੀ ਸੈਕਸ ਨੂੰ ਇਕ ਨਿੰਦਤ ਕਰਮ ਮੰਨਿਆ ਜਾਂਦਾ ਹੈ। ਪੁਰਸ਼-ਇਸਤਰੀ ਵਿਚ ਕਾਮ ਦੀ ਇੱਛਾ ਅਗਨੀ ਵਾਂਗ ਇਕ ਸ਼ਕਤੀ ਹੈ। ਇਹ ਸਰੀਰਕ ਭੁੱਖ ਹੈ। ਲੋੜ ਹੈ। ਇਸ ਨੂੰ ਮਨੁੱਖ ਦਬਾ ਨਹੀਂ ਸਕਦਾ। ਇਸ ਨੂੰ ਲੋੜ ਤੋਂ ਵੱਧ ਖਿੰਡਾਉਣਾ ਵੀ ਖ਼ਤਰਨਾਕ ਹੈ। ਇਹ ਅਗਨੀ ਕਿਸੇ ਦੇ ਜੀਵਨ ਨੂੰ ਤਬਾਹ ਕਰ ਸਕਦੀ ਹੈ, ਉਸਦੀ ਸ਼ਖ਼ਸੀਅਤ ਨੂੰ ਖੰਡਿਤ ਅਤੇ ਪਤਿਤ ਕਰ ਸਕਦੀ ਹੈ। ਪਰਿਵਾਰ ਵਿਚ ਰਹਿੰਦਿਆਂ ਇਸ ਸ਼ਕਤੀ ਨੂੰ ਨਿਯੰਤਰਨ ਵਿਚ ਰੱਖ ਕੇ ਇਸ ਦਾ ਸਾਰਥਕ ਅਤੇ ਸਦ-ਉਪਯੋਗ ਕੀਤਾ ਜਾ ਸਕਦਾ ਹੈ। ਵਿਆਹ ਵਿਚ ਬੱਝ ਕੇ ਪਰਿਵਾਰਕ ਜੀਵਨ ਬਿਨਾਂ ਕਿਸੇ ਵੀ ਹੋਰ ਢੰਗ ਨਾਲ ਕਾਮ ਅਗਨੀ ਦੀ ਇੰਨੀ ਆਦਰਯੋਗ ਤੇ ਸੁੰਦਰ ਵਰਤੋਂ ਅਤੇ ਸੰਤੁਸਟੀ ਨਹੀਂ ਹੋ ਸਕਦੀ। ਇਸ ਲਈ ਪਰਿਵਾਰ ਦੇ ਪਵਿੱਤਰ ਸੰਕਲਪ ਨੂੰ ਮੈਲਾ ਕਰਨਾ ਤੇ ਇਸਨੂੰ ਭੰਗ ਕਰਨਾ ਇਕ ਬਹੁਤ ਵੱਡਾ ਭ੍ਰਿਸ਼ਟਾਚਾਰ ਵੀ ਹੈ ਤੇ ਸਮਾਜਿਕ ਪ੍ਰਦੂਸ਼ਣ ਵੀ ਹੈ ਅਤੇ ਅਨੈਤਿਕ ਵੀ ਹੈ। ਗੈਰ ਕੁਦਰਤੀ ਹੈ। ਗੈਰ-ਕਾਨੂੰਨੀ ਹੈ।

ਮਨੁੱਖੀ ਅਧਿਕਾਰ ਤਥਾ ਮਨੁੱਖੀ ਅਜ਼ਾਦੀਆਂ ਦੀ ਸੰਸਾਰਕ ਜੀਵਨ ਵਿਚ ਬਹੁਤ ਮਹੱਤਤਾ ਹੈ। ਸਾਰਾ ਸੰਸਾਰ ਇਨ੍ਹਾਂ ਅਜ਼ਾਦੀਆਂ ਅਤੇ ਅਧਿਕਾਰਾਂ ਲਈ ਸੁਚੇਤ ਹੈ। ਪਰੰਤੂ ਸੰਸਾਰ ਵਿਚ ਹਰ ਇਕ ਸ਼ੈਅ ਦੀ ਹੱਦ ਹੁੰਦੀ ਹੈ। ਕਿਸੇ ਵੀ ਕ੍ਰਿਰਿਆ ਜਾਂ ਪ੍ਰਕ੍ਰਿਆ ਵਿਚ ਹੱਦ ਤੋਂ ਟੱਪਣ ਕਾਰਨ ਤਬਾਹਕੰਨ ਨਤੀਜੇ ਨਿਕਲਣ ਦੀ ਸੰਭਾਵਨਾ ਹੁੰਦੀ ਹੈ। ਅੰਗਰੇਜ਼ੀ ਦਾ ਅਖਾਣ ਹੈ, ?Intemperance of everything is bad." ਤਥਾ "Everything has its limits." ਮਨੁੱਖੀ ਅਜ਼ਾਦੀਆਂ ਅਤੇ ਅਧਿਕਾਰ ਵੀ ਉਦੋਂ ਤੀਕ ਹੀ ਜਾਇਜ਼ ਹਨ ਜਦੋਂ ਤੀਕ ਇਹ ਦੂਸਰਿਆਂ ਦੇ ਹੱਕਾਂ ਅਤੇ ਅਜ਼ਾਦੀਆਂ ਦਾ ਹਨਨ ਨਾ

ਕਰਦੇ ਹੋਣ। ਪ੍ਰਸਿਧ ਫਿਲਾਸਫਰ ਪ੍ਰੋ: ਲਾਸਕੀ ਨੇ ਠੀਕ ਹੀ ਲਿਖਿਆ ਹੈ ਕਿ ਮਨੁੱਖ ਦੀ ਅਜ਼ਾਦੀ ਉਸਦੇ ਨੱਕ ਤੀਕ ਹੀ ਸੀਮਤ ਹੈ:- ਜਾਇਜ਼ ਹੈ, ਉਸ ਤੋਂ ਅਗਾਂਹ ਇਹ ਕਿਸੇ ਹੋਰ ਦੇ ਹੱਕ ਜਾਂ ਅਜ਼ਾਦੀ ਉਤੇ ਛਾਪਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜੀਵਨ ਵਿੱਚ ਸੰਜਮ, ਸੰਤੋਖ ਅਤੇ ਸੱਤ ਨੂੰ ਅਤੀ ਮਹੱਤਵਪੂਰਨ ਮੰਨਦੇ ਹਨ। ਉਨ੍ਹਾਂ ਅਨੁਸਾਰ ਜਦੋਂ ਵੀ ਜੀਵਨ ਵਿਚ ਸੰਜਮ ਅਤੇ ਸੰਤੋਖ ਟੁੱਟੇਗਾ ਉਦੋਂ ਹੀ ਇਸਦੇ ਨਤੀਜੇ ਨੁਕਸਾਨਦਾਈਕ ਹੋਣਗੇ। ਆਪ ਜੀ ਦਾ ਫੁਰਮਾਨ ਹੈ:-

**ਸਿਰੀਰਾਗੁ ਮਹਲਾ 1 ॥**

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥ ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥1॥ ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥1॥ ਰਹਾਉ ॥ ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥ ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥ ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥2॥ ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥1॥ ਰਹਾਉ॥ ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥ ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥ ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥3॥ ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥ ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥1॥ ਰਹਾਉ ॥ ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥ ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥ ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥4॥ ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥ ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥1॥ ਰਹਾਉ ॥4॥7॥**

ਪਰਿਵਾਰ ਇਕ ਅਜਿਹੀ ਸੰਸਥਾ ਹੈ ਜਿਸਦੀ ਮਨੁੱਖ ਦੇ ਜੀਵਨ ਵਿਚ ਬਹੁਪੱਖੀ ਮਹੱਤਤਾ ਹੈ। ਪਰਿਵਾਰਕ ਜੀਵਨ ਪ੍ਰਕਿਰਤੀ ਦੇ ਅਨੁਸਾਰੀ ਹੈ, ਸਮਾਜ ਲਈ ਹਿਤਕਾਰੀ ਹੈ, ਵਿਸ਼ਵ ਨੂੰ ਕੁਟੰਬ ਰੂਪ ਦੇਣ ਕਰਕੇ ਕਲਿਆਣਕਾਰੀ ਹੈ ਅਤੇ ਅਧਿਆਤਮਕ ਪੱਖ ਤੋਂ ਵੀ ਮਨੁੱਖ ਦੀ ਸੁਰਤ ਨੂੰ ਉਚਾਈ ਬਖ਼ਸ਼ਣ ਵਿਚ ਸਹਾਈ ਹੁੰਦਾ ਹੈ। ਆਦਿ ਕਾਲ ਤੋਂ ਹੀ ਮਨੁੱਖ ਪਰਿਵਾਰਕ ਰੂਪ ਵਿਚ ਰਹਿੰਦਾ ਆਇਆ ਹੈ। ਸਭ ਭਾਈਚਾਰਿਆਂ, ਸਮਾਜਾਂ, ਰਾਜਾਂ ਅਤੇ ਧਰਮਾਂ ਨੇ ਸਭਨਾਂ ਸਮਿਆਂ ਵਿਚ ਗ੍ਰਹਿਸਤ ਨੂੰ ਪ੍ਰਵਾਨ ਕੀਤਾ ਹੈ। ਸਾਰੇ ਧਾਰਮਿਕ ਆਗੂਆਂ, ਪੀਰਾਂ, ਪੈਗ਼ੰਬਰਾਂ, ਗੁਰੂਆਂ ਨੇ ਮਨੁੱਖ ਨੂੰ ਗ੍ਰਿਹਸਤੀ ਹੋਣ ਦੀ ਤਾਕੀਦ ਕੀਤੀ ਹੈ। ਹਿੰਦੂ ਧਰਮ ਸ਼ਾਸਤਰਾਂ ਅਨੁਸਾਰ ਗ੍ਰਿਹਸਤ ਆਸ਼ਰਮ ਬਹੁਤ ਹੀ ਜ਼ਰੂਰੀ ਹੈ, ਕਿਉਂਕਿ ਬਾਕੀ ਸਾਰੇ ਤਿੰਨੇ ਆਸ਼ਰਮ ਬ੍ਰਹਮਚਰਯ, ਵਾਨਪ੍ਰਸਥ ਅਤੇ ਸੰਨਿਆਸ ਇਸ ਉੱਤੇ ਨਿਰਭਰ ਕਰਦੇ ਹਨ। ਗ੍ਰਿਹਿਸਤ ਵਿਚ ਰਹਿੰਦਿਆਂ ਮਨੁੱਖ ਨੂੰ ਸਾਰੀਆਂ ਜ਼ਿੰਮੇਵਾਰੀਆਂ ਠੀਕ ਢੰਗ ਨਾਲ ਨਿਭਾਉਣੀਆਂ ਚਾਹੀਦੀਆਂ ਹਨ। ਮਨੂੰ ਅਨੁਸਾਰ ਮਨੁੱਖ ਦਾ ਫ਼ਰਜ਼ ਹੈ ਕਿ ਉਹ ਆਪਣੀ ਪਤਨੀ ਨੂੰ ਸਰੀਰਕ ਪੱਖ ਤੋਂ ਅਤੇ ਮਾਨਸਿਕ ਪੱਖ ਤੋਂ ਸੰਤੁਸ਼ਟ ਰੱਖੇ। ਆਪਣੇ ਬੱਚਿਆਂ ਦੇ ਅੱਗੋਂ ਬੱਚੇ ਪੈਦਾ ਹੋ ਜਾਣ ਤੱਕ ਗ੍ਰਿਹਸਥ ਵਿਚ ਰਹੇ। ਹਜ਼ਰਤ ਈਸਾ ਅਨੁਸਾਰ ਪਰਮਾਤਮਾ ਨੇ ਸ੍ਰਿਸ਼ਟੀ ਦੇ ਆਰੰਭ ਵਿਚ ਆਦਮ ਅਤੇ ਹੱਵਾ ਦੀ ਰਚਨਾ ਕੀਤੀ ਸੀ। ਇਸ ਕਾਰਨ ਇਕ ਮਰਦ ਨੂੰ ਆਪਣੇ ਮਾਂ-ਬਾਪ ਤੋਂ ਵੱਖ ਹੋ ਕੇ ਆਪਣੀ ਪਤਨੀ ਨਾਲ ਇਕ ਹੋ ਜਾਣਾ ਚਾਹੀਦਾ ਹੈ। ਦੋਵਾਂ ਨੂੰ ਇਕ ਸਰੀਰ ਬਣ ਜਾਣਾ ਚਾਹੀਦਾ ਹੈ। ਬਾਈਬਲ ਲਿੰਗ ਦੇ ਅੰਤਰ ਨੂੰ ਅਤੇ ਸ਼ਾਦੀ ਦੇ ਸੰਜੋਗ ਨੂੰ ਰੱਬੀ ਹੁਕਮ ਮੰਨਦੀ ਹੈ।

ਸਮਲਿੰਗੀ ਵਿਆਹਾਂ ਦੀ ਰਵਾਇਤ ਕੈਨੇਡਾ ਤੋਂ ਸ਼ੁਰੂ ਹੋਈ। ਇਸ ਨਾਮੁਰਾਦ ਬਿਮਾਰੀ ਦਾ ਬੀਜ ਕੈਨੇਡਾ ਵਿੱਚ ਚੁਣੇ ਗਏ ਭਾਰਤੀ ਮੂਲ ਦੇ ਮੈਂਬਰ ਪਾਰਲੀਮੈਂਟ ਨੇ ਭਾਰਤ ਵਿਚ ਬੀਜਿਆ ਅਤੇ ਹੌਲੀ-ਹੌਲੀ ਇਹ ਨਾਮੁਰਾਦ ਬਿਮਾਰੀ ਭਾਰਤੀ ਸਮਾਜ ਵਿਚ ਵੀ ਜੜ੍ਹਾਂ ਫੜਨ ਲਗ ਪਈ ਹੈ। ਇਹ ਗੈਰ ਕੁਦਰਤੀ, ਗੈਰ ਮਨੁੱਖੀ ਅਤੇ ਅਸਭਿਅਕ ਵਰਤਾਰਾ ਸੰਸਾਰ ਦੇ ਵਿਕਾਸ ਵਿਚ ਬੜਾ ਰੋੜਾ ਅਤੇ ਬਿਨਾਸ਼ਕਾਰੀ ਹੈ।

ਕੁਝ ਲੋਕ ਅੰਤਰਰਾਸਟਰੀ ਸੰਸਥਾ ਓ.ਐਨ.ਓ. ਦੇ "ਮਨੁੱਖੀ ਅਧਿਕਾਰਾਂ ਦੇ ਚਾਰਟਰ" ਜੋ 10 ਦਸੰਬਰ 1948 ਈ. ਵਿਚ ਪ੍ਰਵਾਨ ਅਤੇ 1950 ਈ. ਵਿਚ ਲਾਗੂ ਹੋਇਆ ਅਤੇ ਭਾਰਤ ਦੇ ਸੰਵਿਧਾਨ ਵਿਚ ਵੀ ਮੁਢਲੇ ਅਧਿਕਾਰ (FUNDAMETAL RIGHTS) ਦੀ ਗਰੰਟੀ ਕੀਤੀ ਗਈ ਹੈ, ਦਾ ਹਵਾਲਾ ਦਿੰਦੇ ਹਨ ਪਰੰਤੂ ਓ.ਐਨ.ਓ. ਦਾ ਕੋਈ ਹੁਕਮ ਹਿਦਾਇਤ ਅਤੇ ਐਲਾਨਨਾਮਾ ਕਿਸੇ ਵੀ ਦੇਸ਼

ਦੀ ਸਰਬ ਪ੍ਰਵਾਨਿਤ ਪੁਰਾਤਨ ਸੰਸਕ੍ਰਿਤੀ, ਸਭਿਆਚਾਰ, ਵਿਰਾਸਤ ਅਤੇ ਸਦਾਚਾਰ ਤੋਂ ਉਪਰ ਨਹੀਂ ਹੋ ਸਕਦਾ। ਵਿਦੇਸ਼ੀ ਮੂਲ ਦੇ ਜਿਹੜੇ ਲੋਕ "ਸਮਲਿੰਗੀ ਸਬੰਧਾਂ" ਦੀ ਵਕਾਲਤ ਕਰਦੇ ਹਨ ਉਨ੍ਹਾਂ ਨੂੰ ਇਹ ਗੱਲ ਜਰੂਰ ਸਮਝ ਲੈਣੀ ਚਾਹੀਦੀ ਹੈ ਕਿ ਉਹ ਦੇਸ਼ ਅਤੇ ਦੇਸ਼ ਦੀਆਂ ਪ੍ਰਚੀਨ ਅਨਮੋਲ ਰਿਵਾਇਤਾਂ, ਮਾਨਤਾਵਾਂ, ਪਰੰਪਰਾਵਾਂ, ਸਭਿਆਚਾਰ, ਸਦਾਚਾਰ ਅਤੇ ਸੰਸਕ੍ਰਿਤੀ ਨੂੰ ਤਬਾਹ ਕਰਨ ਲਈ ਤੱਤਪਰ ਹਨ, ਉਨ੍ਹਾਂ ਨੂੰ ਅਜਿਹਾ ਕਰਨ ਦਾ ਕੋਈ ਅਧਿਕਾਰ ਨਹੀਂ ਹੈ, ਉਹ ਦੇਸ਼ ਅਤੇ ਦੇਸ਼ ਦੀ ਅਨਮੋਲ ਸੰਸਕ੍ਰਿਤੀ ਅਤੇ ਸਭਿਆਚਾਰ ਤੋਂ ਉਪਰ ਨਹੀਂ ਹਨ।

ਭਾਰਤੀ ਸਮਾਜ ਅੰਦਰ ਸਮਲਿੰਗੀ ਦੀ ਪਰਵਿਰਤੀ ਨੂੰ ਰੋਕਣ ਹਿੱਤ ਲਾਰਡ ਮੈਕਾਲੇ ਨੇ 1860 ਵਿਚ ਇਸ ਸਬੰਧੀ ਕਾਨੂੰਨ ਘੜਨੀ ਕੌਂਸਲ ਵਿਚ ਬਿੱਲ ਪੇਸ਼ ਕੀਤਾ ਜੋ ਪਾਸ ਹੋਣ ਉਪਰੰਤ ਕਾਨੂੰਨ ਬਣ ਗਿਆ ਅਤੇ ਇਹ ਭਾਰਤੀ ਦੰਡਾਵਲੀ (Indian Penal Code) ਦੀ ਧਾਰਾ 377 ਵਿਚ ਦਰਜ ਹੈ। ਜਿਸ ਅਨੁਸਾਰ ਸਮਲਿੰਗੀ ਸਬੰਧ ਇਕ ਸਜਾ ਯੋਗ ਜੁਰਮ ਹੈ।

ਸਿੱਖ ਧਰਮ ਅਨੁਸਾਰ ਗ੍ਰਿਹਸਥ ਨੂੰ ਜੀਵਨ ਵਿਚ ਅਤਿ ਮਹੱਤਵਪੂਰਣ ਅਤੇ ਉੱਤਮ ਮੰਨਿਆ ਗਿਆ ਹੈ। ਗੁਰਮਤਿ ਸਿਧਾਂਤ ਦਾ ਉਦੇਸ਼ ਮਨੁੱਖ ਨੂੰ ਇਕ ਸੰਪੂਰਨ ਮਨੁੱਖ ਬਣਾਉਣ ਦਾ ਹੈ, ਜਿਸ ਨੂੰ ਸਚਿਆਰ, ਗੁਰਮੁੱਖ ਆਦਿ ਸੰਗਿਆ ਦਿੱਤੀ ਗਈ ਹੈ। ਇਸ ਸਿਧਾਂਤ ਵਿਚ ਦੁਨਿਆਵੀ ਅਤੇ ਅਧਿਆਤਮਕ ਦੋਵੇਂ ਪੱਖਾਂ ਨੂੰ ਬਰਾਬਰ ਦਾ ਮਹੱਤਵ ਦਿੱਤਾ ਗਿਆ ਹੈ। ਗ੍ਰਿਹਸਥ ਵਿਚ ਰਹਿੰਦਿਆਂ ਮਨੁੱਖ ਦੀਆਂ ਸਭ ਜ਼ਰੂਰਤਾਂ ਦੀ ਯਥਾਯੋਗ ਪੂਰਤੀ ਹੋ ਸਕਦੀ ਹੈ। ਇਸ ਲਈ ਗੁਰੂ ਸਾਹਿਬ ਨੇ ਮਨੁੱਖ ਨੂੰ ਘਰ ਵਿਚ ਰਹਿ ਕੇ ਹੀ ਨਾਮ ਜਪਣ ਦਾ ਉਪਦੇਸ਼ ਦਿੱਤਾ ਹੈ। ਉਸ ਨੇ ਘਰ ਵਿਚ ਰਹਿੰਦਿਆਂ ਉਦਾਸ ਅਤੇ ਮਾਇਆ ਤੋਂ ਕਮਲ ਫੁੱਲ ਵਾਂਗ ਨਿਰਲੇਪ ਰਹਿਣਾ ਹੈ। ਇਸ ਤਰ੍ਹਾਂ ਮਨੁੱਖ ਜੀਵਨ ਦੇ ਸਾਰੇ ਸੁੱਖ ਭੋਗਦਾ ਹੋਇਆ ਵੀ ਮੁਕਤੀ ਪ੍ਰਾਪਤ ਕਰ ਸਕਦਾ ਹੈ। ਗੁਰੂ ਜੀ ਨੇ 'ਸਿਧ ਗੋਸਟਿ' ਵਿਚ ਪੂਰੀ ਤਰ੍ਹਾਂ ਸਪੱਸ਼ਟ ਕੀਤਾ ਹੈ ਕਿ ਦੁਨੀਆਂ ਦੀਆਂ ਚੰਗਿਆਈਆਂ ਬੁਰਾਈਆਂ ਵਿਚ ਰਹਿੰਦਿਆਂ ਜੀਵਨ ਸਫਲ ਕੀਤਾ ਜਾ ਸਕਦਾ ਹੈ:

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥**
*(ਰਾਮਕਲੀ ਮ:1, ਅੰਗ 938)*

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥** *(ਮਾਰੂ ਮ: 4, ਅੰਗ 1070)*
**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥** *(ਵਾਰ ਗੂਜਰੀ, ਮ: 5, ਅੰਗ 522)*
**ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥** *(ਬਿਲਾਵਲ ਮ: 4, ਅੰਗ 835)*

ਭਾਈ ਗੁਰਦਾਸ ਜੀ, "ਸਗਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ, "ਕਹਿਕੇ ਦਪੰਤੀ (ਇਸਤਰੀ-ਪੁਰਸ਼ ਦਾ ਵਿਵਾਹਿਤ ਜੀਵਨ) ਜੀਵਨ ਨੂੰ ਹੀ ਸੰਸਾਰਕ ਜਿੰਦਗੀ ਵਿਚ ਸਭ ਤੋਂ ਉਤਮ ਮੰਨਦੇ ਹਨ।

ਗੁਰੂ ਨਾਨਕ ਦੇਵ ਜੀ ਵੀ ਸੰਸਾਰ ਦੀ ਉਤਪਤੀ ਅਤੇ ਵਿਕਾਸ ਨੂੰ ਦੋਹਾਂ ਇਸਤਰੀ ਅਤੇ ਪੁਰਸ਼ ਦੇ ਸੰਜੋਗ ਅਤੇ ਸਹਿਯੋਗ ਤੋਂ ਬਿਨਾਂ ਅਸੰਭਵ ਮੰਨਦੇ ਹਨ ਜੋ ਕਿ ਇਕ ਅਟੱਲ ਸੱਚਾਈ ਹੈ। ਗੁਰਵਾਕ ਹੈ, "ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ.ਬੂਝਹੁ ਬ੍ਰਹਮ ਗਿਆਨੀ ॥" (879)

ਗੁਰਮਤਿ ਅਨੁਸਾਰ ਗ੍ਰਿਹਸਤ ਸਿਰਫ਼ ਇਕ ਸਮਾਜਿਕ ਸੰਸਥਾ ਨਾ ਰਹਿ ਕੇ ਅਧਿਆਤਮਕ ਮਾਰਗ ਦਾ ਅਨਿਖੜਵਾਂ ਅੰਗ ਵੀ ਹੈ। ਇਸ ਲਈ ਗ੍ਰਿਹਸਥੀ ਜੀਵਨ ਨੂੰ ਆਦਰਸ਼ਕ ਰੂਪ ਦੇਣ ਲਈ ਇਸਨੂੰ ਮਰਯਾਦਾ-ਬੱਧ ਕੀਤਾ ਗਿਆ ਹੈ। ਗੁਰਸਿੱਖ ਪਤੀ-ਪਤਨੀ ਲਈ ਆਪਣੇ ਜੀਵਨ ਸਾਥੀ ਜਾਂ ਸਾਥਣ, ਇੱਕੋ ਨਾਲ ਹੀ ਸਰੀਰਕ ਸੰਬੰਧ ਰੱਖਣ ਦੀ ਆਗਿਆ ਹੈ। ਇਹ ਮਰਯਾਦਾ ਦੋਵਾਂ 'ਤੇ ਲਾਗੂ ਹੁੰਦੀ ਹੈ ਅਤੇਂ ਅਟੱਟ ਹੈ। ਇਸ ਦੇ ਟੁੱਟਣ ਨਾਲ ਵਿਅਕਤੀ ਪਤਿਤ ਹੋ ਜਾਂਦਾ ਹੈ। ਸਿਹਤ ਵਿਗਿਆਨ ਦੇ ਪੱਖੋਂ ਇਹ ਆਦਰਸ਼ ਬਹੁਤ ਹੀ ਸ੍ਰੇਸ਼ਟ ਅਤੇ ਕੀਮਤੀ ਹੈ। ਇਹ ਮਨੁੱਖ ਨੂੰ ਏਡਜ਼ ਵਰਗੀਆਂ ਲਾ-ਇਲਾਜ ਬਿਮਾਰੀਆਂ ਤੋਂ ਪੂਰੀ ਤਰ੍ਹਾਂ ਸੁਰੱਖਿਆ ਪ੍ਰਦਾਨ ਕਰਦਾ ਹੈ। ਗੁਰਮਤਿ ਵਿਚ ਜਤ-ਸਤ ਦੀ ਪਰਿਭਾਸ਼ਾ ਵੀ ਵਧੇਰੇ ਵਿਗਿਆਨਕ ਤੇ ਸਾਰਥਕ ਹੈ। ਇੱਕੋ ਨਾਰੀ ਨਾਲ ਸੰਬੰਧ ਰੱਖਣ ਵਾਲੇ ਨੂੰ ਜਤੀ ਦਾ ਦਰਜਾ ਦਿੱਤਾ ਗਿਆ ਹੈ। ਕਾਮ ਇੱਛਾ ਨੂੰ ਜ਼ਬਰਦਸਤੀ ਦਬਾ ਕੇ ਰੱਖਣ ਵਾਲੇ ਨਾਲੋਂ ਸੱਚਾ ਜਤੀ ਉਹ ਹੈ ਜਿਸ ਵਿਚ ਪਰਾਈਆਂ ਇਸਤਰੀਆਂ ਪ੍ਰਤੀ ਬੁਰੀ ਭਾਵਨਾ ਨਹੀਂ ਹੈ:

**ਘਰ ਕੀ ਨਾਰਿ ਤਿਆਗੈ ਅੰਧਾ ॥**
**ਪਰ ਨਾਰੀ ਸਿਉ ਘਾਲੈ ਧੰਧਾ ॥**

*(ਭੈਰਉ ਨਾਮਦੇਵ ਜੀ, ਅੰਗ 1164)*

**ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥** *(ਮਾਰੂ ਮ: 5, ਅੰਗ 1001)*

**ਏਕਾ ਨਾਰਿ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।।** *(ਵਾਰਾਂ ਭਾਈ ਗੁਰਦਾਸ ਜੀ)*

**ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥** *(ਰਾਮਕਲੀ ਮ: 1, ਅੰਗ 903)*

ਸਿੱਖ ਧਰਮ ਅਨੁਸਾਰ ਮਨੁੱਖੀ ਜੀਵਨ ਦਾ ਮਨੋਰਥ ਪਰਮਾਤਮਾ ਦੀ ਪ੍ਰਾਪਤੀ ਹੈ। ਜੇ ਗ੍ਰਿਹਸਤ ਸਿਰਫ਼ ਸਰੀਰਕ ਸੰਬੰਧਾਂ ਤੱਕ ਹੀ ਸੀਮਤ ਹੋਵੇ ਤੇ ਪ੍ਰਭੂ-ਪਿਆਰ ਤੋਂ ਸੱਖਣਾ ਹੋਵੇ, ਇਹ ਵੀ ਵਿਅੰਰਥ ਹੈ। ਗੁਰਮਤਿ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਇੱਕੋ ਪਰਮਾਤਮਾ ਦੇ ਨੂਰ ਤੋਂ ਹੋਈ ਹੈ। ਇਸ ਪਾਸਾਰੇ ਵਿਚ ਇਕ ਪਰਮਾਤਮਾ ਹੀ ਪੁਰਖ ਹੈ, ਬਾਕੀ ਸਭ ਜੀਵ-ਆਤਮਾਵਾਂ ਇਸਤਰੀਆਂ ਹਨ। ਗੁਰਬਾਣੀ ਵਿਚ ਆਤਮਾ ਪਰਮਾਤਮਾ ਦੇ ਸੰਜੋਗ ਲਈ ਪਤੀ-ਪਤਨੀ ਦਾ ਪ੍ਰਤੀਕ ਵਰਤਿਆ ਗਿਆ ਹੈ। ਗੁਰਸਿੱਖ ਪਤੀ ਪਤਨੀ ਨੇ ਸਿਰਫ਼ ਸਰੀਰਕ ਤੌਰ 'ਤੇ ਹੀ ਇਕੱਠੇ ਨਹੀਂ ਰਹਿਣਾ, ਸਗੋਂ ਪ੍ਰਭੂ-ਪਤੀ ਵਿਚ ਸਮਾਕੇ ਇਕ ਜੋਤ ਹੋਣਾ ਹੈ ਤੇ ਸਦਾ ਵਾਸਤੇ ਪਰਮਾਨੰਦ ਪ੍ਰਾਪਤ ਕਰਨਾ ਹੈ। ਗੁਰਸਿੱਖੀ ਰਹਿਤ ਮਰਯਾਦਾ ਵਿਚ ਵਿਆਹ ਨੂੰ ਆਨੰਦ ਕਿਹਾ ਜਾਂਦਾ ਹੈ। ਅਨੰਦ ਸੰਸਕਾਰ ਸਮੇਂ ਚਾਰ ਲਾਵਾਂ ਦਾ ਪਾਠ ਕੀਤਾ ਜਾਂਦਾ ਹੈ। ਇਨ੍ਹਾਂ ਵਿਚ ਮਨੁੱਖੀ ਜੀਵਨ ਦੇ ਵਿਕਾਸ ਦੇ ਚਾਰ ਪੜਾਅ ਵਰਣਨ ਕੀਤੇ ਗਏ ਹਨ ਜੋ ਪ੍ਰਵਿਰਤੀ ਕਰਮ (ਗ੍ਰਿਹਸਤ) ਤੋਂ ਆਰੰਭ ਹੋ ਕੇ ਪ੍ਰਭੂ ਦੀ ਪ੍ਰਾਪਤੀ ਤੱਕ ਹਨ:

**ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥...**
**ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥**

*(ਸੂਹੀ ਮ: 4, ਅੰਗ 773-774)*

**ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥**
**ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥**
*(ਵਾਰ ਗੂਜਰੀ ਮ: 3, ਅੰਗ 788)*

**ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿ ਪ੍ਰੀਤਿ ਨ ਹੋਇ ॥**
**ਸੋਈ ਹਮਾਰਾ ਮੀਤੁ ਜੋ ਹਰਿ ਗੁਣ ਗਾਵੈ ਸੋਇ ॥**
*(ਗਉੜੀ ਮ: 3, ਅੰਗ 233)*

ਮਿਸਾਲ ਵਜੋਂ ਜੇਕਰ ਇਕ ਵਿਸ਼ਾਲ ਮਹਿਲ ਵਿਚ ਸਾਰੀਆਂ ਸੁੱਖ ਸਹੂਲਤਾਂ ਪ੍ਰਦਾਨ ਕਰਕੇ 1000 ਨੌਜਵਾਨ ਲੜਕਿਆਂ ਜਾਂ 1000 ਲੜਕੀਆਂ ਨੂੰ (ਇਕੋ ਹੀ ਲਿੰਗ ਦੇ) ਪੰਜ ਸਾਲ ਤੀਕ ਰੱਖਿਆ ਜਾਵੇ ਅਤੇ ਉਹ ਸਮਲਿੰਗੀ ਦੇ ਇਸ ਗੈਰ-ਮਨੁੱਖੀ ਤੇ ਗੈਰ ਕੁਦਰਤੀ ਵਰਤਾਰੇ ਵਿਚ ਪੂਰੀ ਤਰ੍ਹਾਂ ਖਚਿਤ ਰਹਿਣ ਤਾਂ ਕੀ ਉਹ ਕੋਈ ਔਲਾਦ ਪੈਦਾ ਕਰ ਸਕਣਗੇ? ਕੀ ਉਨ੍ਹਾਂ ਦੀ ਕਾਮਵਾਸਨਾ ਦੀ ਸੰਤੁਸ਼ਟੀ ਹੋ ਸਕੇਗੀ? ਸਪੱਸਟ ਹੈ ਕਿ ਅਜਿਹਾ ਘਿਨਾਉਣਾ ਵਰਤਾਰਾ ਮਾਨਵਤਾ ਲਈ ਮੁਕੰਮਲ ਬਿਨਾਸਕਾਰੀ ਹੈ। ਜੇਕਰ ਮਾਨਵ ਹੀ ਨਹੀਂ ਰਹੇਗਾ ਤਾਂ ਫਿਰ ਇਹ ਅਖੌਤੀ ਮਨੁੱਖੀ ਅਧਿਕਾਰ ਕਿਸ ਲਈ ਹੋਣਗੇ? ਅਜਿਹੀ ਅਪਵਿੱਤਰ ਅਤੇ ਇਨਸਾਨੀਅਤ ਵਿਰੋਧੀ ਸੋਚ ਵਾਲੇ ਮਾਨਸਾਂ ਤੋਂ ਪਸ਼ੂ, ਪੰਛੀ ਅਤੇ ਜਾਨਵਰ-ਹੀ ਚੰਗੇ ਹਨ।

ਸਮਲਿੰਗੀ ਵਿਆਹ ਦੀ ਸੋਚ ਪੱਛਮੀ ਪ੍ਰਭਾਵ ਦੀ ਦੇਣ ਹੈ। ਭਾਰਤੀ ਸਮਾਜ ਵਿਚ ਅੱਜ ਤੱਕ ਕਦੇ ਇਸ ਤਰ੍ਹਾਂ ਦੀ ਕੋਈ ਵਿਚਾਰਧਾਰਾ ਨਹੀਂ ਰਹੀ। ਪਿਛਲੇ ਕੁਝ ਸਮੇਂ ਤੋਂ ਭਾਰਤੀ ਬਜ਼ਾਰਾਂ ਦੇ ਅੰਤਰਰਾਸ਼ਟਰੀਕਰਣ ਕਾਰਨ ਜਿਥੇ ਵਿਕਾਸ ਦੀ ਦਿਸ਼ਾ ਵੱਲ ਅਨੇਕਾਂ ਕਦਮ ਚੁੱਕੇ ਗਏ ਹਨ, ਉਥੇ ਅਜਿਹੀਆਂ ਵਿਨਾਸ਼ਕਾਰੀ ਪ੍ਰਵਿਰਤੀਆਂ ਵੀ ਜਨਮ ਲੈ ਰਹੀਆਂ ਹਨ। ਇਸ ਨੂੰ ਭਾਰਤੀ ਸੰਸਕ੍ਰਿਤੀ 'ਤੇ ਸਿੱਧਾ ਹਮਲਾ ਸਮਝਿਆ ਜਾਣਾ ਚਾਹੀਦਾ ਹੈ। ਕਿਸੇ ਸਮੇਂ ਬਰਤਾਨੀਆ ਵੱਲੋਂ ਕੀਤੀ ਰਾਜਨੀਤਕ ਸਾਜ਼ਿਸ਼ ਵਾਂਗ ਅਮਰੀਕਾ ਹੁਣ ਦੁਨੀਆ ਦੇ ਪ੍ਰਬੰਧ ਤੇ ਆਰਥਿਕ ਕੰਟਰੋਲ ਹਾਸਿਲ ਕਰਨ ਹਿੱਤ ਮਨੁੱਖ ਨੂੰ ਨੈਤਿਕਤਾ ਤੋਂ ਡੇਗਣ ਅਤੇ ਆਰਥਿਕ ਤੌਰ 'ਤੇ ਦਬੈਲ ਬਣਾਉਣ ਦਾ ਯਤਨ ਕਰ ਰਿਹਾ ਹੈ। ਇਸ ਲਈ ਸਥਾਨਕ ਕਦਰਾਂ-ਕੀਮਤਾਂ ਦੀ ਤੋੜ-ਭੰਨ ਕੀਤੀ ਜਾ ਰਹੀ ਹੈ, ਜਿਵੇਂ ਅੰਗਰੇਜ਼ੀ ਨੂੰ ਉੱਚੇ ਦਰਜੇ ਦੇ ਲੋਕਾਂ ਦੀ ਭਾਸ਼ਾ ਵਜੋਂ ਪੇਸ਼ ਕੀਤਾ ਜਾ ਰਿਹਾ ਹੈ। ਅੰਗਰੇਜ਼ੀ ਖਾਣੇ ਅਤੇ ਪਹਿਰਾਵੇ ਨੇ ਸਮਾਜ ਨੂੰ ਆਪਣੇ ਕਲਾਵੇ ਵਿਚ ਲੈ ਲਿਆ ਹੈ। ਉਸ ਸਮਾਜ ਦੀਆਂ ਚੰਗੀਆਂ ਗੱਲਾਂ, ਜਿਵੇਂ ਇਮਾਨਦਾਰੀ, ਕੰਮ ਪ੍ਰਤੀ ਸ਼ਰਧਾ ਅਤੇ ਸਮੇਂ ਦੀ ਪਾਬੰਦੀ ਆਦਿ ਸਾਡੇ ਵਿਚ ਪ੍ਰਵੇਸ਼ ਨਹੀਂ ਕਰ ਸਕੀਆਂ। ਅਸੀਂ ਹਾਨੀਕਾਰਕ ਪ੍ਰਭਾਵਾਂ ਦੇ ਬੁਰੀ ਤਰ੍ਹਾਂ ਸ਼ਿਕਾਰ ਹੋ ਰਹੇ ਹਾਂ। ਸਮਲਿੰਗੀ ਵਿਆਹ ਦੇ ਜੋ ਸੰਕੇਤ ਸਾਡੇ ਸਮਾਜ ਵਿਚ ਪ੍ਰਗਟ ਹੋ ਰਹੇ ਹਨ, ਇਹ ਬੁਰਾਈ ਨੰਗੇਜ, ਪਤਿਤਪੁਣਾ ਤੇ ਨਸ਼ਿਆਂ

ਦੇ ਸੇਵਨ ਤੋਂ ਵੀ ਖ਼ਤਰਨਾਕ ਹੈ। ਸਮਲਿੰਗੀ ਵਿਆਹ ਦੀ ਪ੍ਰਵਿਰਤੀ ਸਿਰਫ਼ ਦੋ ਇਸਤਰੀਆਂ ਦੇ ਇਕੱਠੇ ਰਹਿਣ ਤੱਕ ਸੀਮਤ ਨਹੀਂ ਰਹੇਗੀ, ਸਗੋਂ ਇਹ ਵੇਸਵਾ ਬਿਰਤੀ ਤੇ ਦੁਰਾਚਾਰ ਨੂੰ ਉਤਸ਼ਾਹਿਤ ਕਰੇਗੀ। ਪਤੀ-ਪਤਨੀ ਬਣਕੇ ਰਹਿਣ ਵਾਲੀਆਂ ਔਰਤਾਂ ਕਦੇ ਵੀ ਮਰਦ ਤੋਂ ਬਿਨਾਂ ਸੰਤੁਸ਼ਟ ਜੀਵਨ ਨਹੀਂ ਜੀ ਸਕਣਗੀਆਂ ਅਤੇ ਨਾਂ ਹੀ ਦੋ ਮਰਦ ਪਤੀ-ਪਤਨੀ ਰੂਪ ਵਿਚ ਇਕੱਠੇ ਰਹਿਕੇ ਸੰਤੁਸ਼ਟ ਅਤੇ ਪੂਰਾ ਜੀਵਨ ਜਿਉ ਸਕਦੇ ਹਨ। ਉਹ ਵਿਲਾਸੀ ਮਰਦਾਂ ਲਈ ਆਕਰਸ਼ਨ ਦਾ ਕਾਰਨ ਅਤੇ ਉਨ੍ਹਾਂ ਦੇ ਧਿਆਨ ਦਾ ਕੇਂਦਰ ਬਣਨਗੀਆਂ। ਇਸ ਤਰ੍ਹਾਂ ਵਿਭਚਾਰ ਦੀ ਅਗਨੀ ਪ੍ਰਚੰਡ ਹੋ ਕੇ ਭੜਕੇਗੀ ਤੇ ਇਸ ਵਿਚ ਸਾਡੀ ਸਮਾਜਿਕ ਵਿਵਸਥਾ ਸੜ ਕੇ ਸੁਆਹ ਹੋ ਜਾਵੇਗੀ। ਜਦੋਂ ਵਿਆਹ ਵਰਗੀ ਪਵਿੱਤਰ ਸੰਸਥਾ ਦੇ ਨਾ ਹੇਠ ਅਜਿਹੀਆਂ ਵਿਭਚਾਰੀ ਤੇ ਵਿਨਾਸ਼ਕਾਰੀ ਪ੍ਰਸਥਿਤੀਆਂ ਸਥਾਪਤ ਹੋ ਗਈਆਂ ਤਾਂ ਇਸ ਤੋਂ ਬਹੁਤ ਵਿਰਲੇ ਮਨੁੱਖ ਹੀ ਆਪਣੇ ਆਪ ਨੂੰ ਬਚਾ ਕੇ ਸਹੀ ਦਿਸ਼ਾ ਵੱਲ ਲਿਜਾ ਸਕਣਗੇ। ਸਮਾਜ ਨੂੰ ਸੁਚਾਰੂ ਅਤੇ ਵਿਕਾਸ ਦੀ ਦਿਸ਼ਾ ਵੱਲ ਅੱਗੇ ਤੋਰਨ ਲਈ ਅਜਿਹੀਆਂ ਪ੍ਰਵਿਰਤੀਆਂ ਨੂੰ ਮਾਨਤਾ ਨਹੀਂ ਦੇਣੀ ਚਾਹੀਦੀ। ਸਮਲਿੰਗੀ ਸਬੰਧਾਂ ਵਰਗੀਆਂ ਮਾਰੂ ਅਤੇ ਗੈਰ-ਕੁਦਰਤੀ ਪ੍ਰਵਿਰਤੀਆਂ ਤਾਂ ਪਸ਼ੂ-ਪੰਛੀਆਂ ਵਿਚ ਵੀ ਨਹੀਂ ਹਨ, ਜਦੋਂ ਕਿ ਮਨੁੱਖ ਤਾਂ ਪ੍ਰਭੂ ਨੇ ਚੁਰਾਸੀ ਲੱਖ ਜੂਨਾਂ ਵਿਚੋਂ ਸਭ ਤੋਂ ਉੱਤਮ ਬਣਾਇਆ ਹੈ। ਫਿਰ ਚੁਰਾਸੀ ਲੱਖ ਉਤੇ ਸਰਦਾਰੀ ਕਰਨ ਵਾਲਾ ਮਨੁੱਖ ਪਸ਼ੂਆਂ ਅਤੇ ਪੰਛੀਆਂ ਤੋਂ ਵੀ ਨੀਵਾਂ ਕਿਉਂ ਜਾਵੇ? ਹਸਾਤਲ ਵੱਲ ਨੂੰ ਕਿਉਂ ਜਾਵੇ? ਸਭਿਅਕ ਜਾਣਿਆ ਜਾਣ ਵਾਲਾ ਮਨੁੱਖ ਜਾਣ ਬੁਝਕੇ ਅਸਭਿਅਕ ਕਿਉਂ ਬਣੇ? ਇਹ ਕਾਦਰ ਦੀ ਕੁਦਰਤ ਦੇ ਨਿਯਮਾਂ ਤੋਂ ਐਨ ਉਲਟ ਹੈ। ਸਤਿਗੁਰਾਂ ਦਾ ਫੁਰਮਾਨ ਹੈ:-

**ਅਵਰ ਜੋਨਿ ਤੇਰੀ ਪਨਿਹਾਰੀ ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥**

**(374)**

**ਤਥਾ**

**ਲਖ ਚਉਰਾਸੀਹ ਜੋਨਿ ਸਬਾਈ ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ ॥**

**(1075)**

ਮਾਨਯੋਗ ਦਿਲੀ ਹਾਈ ਕੋਰਟ ਵੱਲੋਂ (NAZ FOUNDATION VS GOVERNMENT OF NCT OF DELHI) ਅਰਥਾਤ ਨਾਜ਼ ਫਾਊਂਡੇਸ਼ਨ ਬਨਾਮ ਨੈਸ਼ਨਲ ਕੈਪੀਟਲ ਟੈਰੀਟਰੀ ਆਫ ਦਿਲੀ ਵਾਲੀ ਸਿਵਲ ਰਿੱਟ ਪਟੀਸ਼ਨ ਨੰ. 7455/2001 ਉਤੇ ਮਿਤੀ 2-7-2009 ਨੂੰ ਸਮਲਿੰਗੀ ਸਬੰਧਾਂ ਨੂੰ ਕਾਨੂੰਨੀ ਮਾਨਤਾ ਦੇਣ ਵਾਲਾ ਫੈਸਲਾ ਭਾਰਤੀ ਸੰਸਕ੍ਰਿਤੀ, ਇਤਿਹਾਸ, ਸਭਿਆਚਾਰ, ਧਾਰਮਿਕਤਾ ਅਤੇ ਸਮਾਜਿਕਤਾ ਤੋਂ ਬਿਲਕੁੱਲ ਉਲਟ ਸੀ। ਭਾਰਤ ਦੀ ਮਾਨਯੋਗ ਸਰਬ-ਉੱਚ ਅਦਾਲਤ ਸੁਪਰੀਮ ਕੋਰਟ ਵੱਲੋਂ ਮਾਨਯੋਗ ਦਿਲੀ ਹਾਈ ਕੋਰਟ ਦੇ ਇਸ ਫੈਸਲੇ ਵਿਰੁੱਧ ਸੁਰੇਸ਼ ਕੁਮਾਰ ਕੌਂਸਲ ਅਤੇ ਹੋਰ ਬਨਾਮ ਨਾਜ਼ ਫਾਊਂਡੇਸ਼ਨ ਅਤੇ ਹੋਰ (**Suresh Kumar Koushal and another versus NAZ FOUNDATION AND OTHERS**) ਵੱਲੋਂ ਪਾਈ ਸਿਵਲ ਅਪੀਲ ਨੰ.10972/2013 ਉਤੇ ਡਵੀਜ਼ਨ ਬੈਂਚ ਵੱਲੋਂ ਆਪਣਾ ਇਤਿਹਾਸਕ ਫੈਸਲਾ ਸੁਣਾਉਂਦਿਆਂ ਹੋਇਆ 11 ਦਸੰਬਰ 2013 ਈ. ਨੂੰ ਰੱਦ ਕਰਕੇ ਬਹੁਤ ਹੀ ਸ਼ਲਾਘਾਯੋਗ ਅਤੇ ਭਾਰਤ ਦੀਆਂ ਉੱਚ ਇਨਸਾਨੀ ਕਦਰਾਂ-ਕੀਮਤਾਂ ਅਤੇ ਸੰਸਕ੍ਰਿਤੀ, ਸਦਾਚਾਰ ਅਤੇ ਸਭਿਆਚਾਰ, ਭਾਰਤੀ ਜਨ ਸਮੂਹ ਦੀਆਂ ਭਾਵਨਾਵਾਂ ਅਤੇ ਇਛਾਵਾਂ ਅਨੁਕੂਲ ਹੈ। ਭਾਰਤ ਦੀਆਂ ਸਮੂੰਹ ਧਾਰਮਿਕ, ਸਮਾਜਿਕ, ਸਭਿਆਚਾਰਕ ਅਤੇ ਸਦਾਚਾਰਕ ਸੰਸਥਾਵਾਂ ਅਤੇ ਰਾਜਨੀਤਕ ਜਥੇਬੰਦੀਆਂ ਸਮਾਜ ਸੇਵੀ ਸੰਸਥਾਵਾਂ ਬੁਧੀਜੀਵੀਆਂ, ਸਾਹਿਤਕਾਰਾਂ ਅਤੇ ਚਿੰਤਕਾਂ ਨੂੰ ਸੁਪਰੀਮ ਕੋਰਟ ਦੇ ਅਜਿਹੇ ਫੈਸਲੇ ਦੇ ਹੱਕ ਵਿਚ ਇਕਜੁੱਟ ਹੋਕੇ ਅਵਾਜ਼ ਬੁਲੰਦ ਕਰਨੀ ਬਣਦੀ ਹੈ ਤਾਂ ਜੋ ਭਾਰਤ ਦੀ ਮਹਾਨ ਸੰਸਕ੍ਰਿਤੀ, ਸਭਿਆਚਾਰ ਸ਼ਾਨਦਾਰ ਰਵਾਇਤਾਂ-ਪਰੰਪਰਾਵਾਂ ਅਤੇ ਵਿਰਾਸਤ ਨੂੰ ਬਚਾਇਆ ਜਾ ਸਕੇ।

ਇਸ ਵਿਚਾਰ ਚਰਚਾ ਦੇ ਸਨਮੁੱਖ ਭਾਰਤ ਦੀ ਸਰਬਉਚ ਅਦਾਲਤ ਸੁਪਰੀਮ ਕੋਰਟ ਵੱਲੋਂ ਸਮਲਿੰਗਤਾ ਨੂੰ ਧਾਰਾ 377 ਤਹਿਤ ਜੁਰਮ ਕਰਾਰ ਦੇਣ ਵਾਲਾ ਫੈਸਲਾ ਇਤਿਹਾਸਕ ਹੈ ਅਤੇ ਭਾਰਤ ਦੀ ਸਭਿਆਚਾਰਕ ਅਤੇ ਸਦਾਚਾਰਕ ਵੱਡਮੁੱਲੀ ਵਿਰਾਸਤ ਨੂੰ ਕਾਇਮ ਰੱਖਣ ਵਾਲਾ ਹੈ। ਸਲਾਘਾਯੋਗ ਹੈ। ਮਾਣ ਕਰਨ ਯੋਗ ਹੈ। ਆਓ! ਇਕਜੁੱਟ ਹੋਕੇ ਆਪਣੀ ਮਹਾਨ ਸੰਸਕ੍ਰਿਤਕ ਵਿਰਾਸਤ ਨੂੰ ਬਚਾਉਣ ਲਈ ਹੰਭਲਾ ਮਾਰੀਏ।

99158-05100

# ਗੁਰਮਤਿ ਵਿਚਾਰ ਮੰਚ, ਪੰਜਾਬ

*ਕਨਵੀਨਰ ਨਿਰਮਲ ਸਿੰਘ ਲੋਦੀ ਮਾਜਰਾ,ਜ.ਸ. ਰਣਜੀਤ ਸਿੰਘ ਪਤਿਆਲ*

ਗੁਰਮਤਿ ਵਿਚਾਰ ਮੰਚ, ਪੰਜਾਬ ਦੇ ਕਨਵੀਨਰ ਨਿਰਮਲ ਸਿੰਘ ਲੋਦੀ ਮਾਜਰਾ ਅਤੇ ਜਨਰਲ ਸਕੱਤਰ ਰਣਜੀਤ ਸਿੰਘ ਪਤਿਆਲ ਨੇ ਸਿੱਖ ਸੰਗਤਾਂ ਦੇ ਨਾਲ ਇੱਕ ਸੰਦੇਸ਼ ਵਿੱਚ ਬੇਨਤੀ ਕੀਤੀ ਹੈ ਕਿ ਅੱਜ ਸਿੱਖੀ ਰਸਾਤਲ ਵੱਲ ਜਾ ਰਹੀ ਹੈ ਜਿਸ ਦੇ ਲਈ ਸ਼੍ਰੋਮਣੀ ਕਮੇਟੀ ਅਤੇ ਸੰਤ ਬਾਬੇ ਅਤੇ ਹੋਰ ਗ੍ਰੰਥੀ ਵਗੈਰਾ ਜ਼ਿੰਮੇਵਾਰ ਹਨ। ਸਿੱਖਾਂ ਨੂੰ ਗੁਰੂ ਤੋਂ ਤੋੜਨ ਲਈ ਅਤੇ ਵਹਿਮਾ ਭਰਮਾਂ ਵਿੱਚ ਫਸਾਉਣ ਲਈ ਹਰ ਸਾਲ ਸ਼੍ਰੋਮਣੀ ਕਮੇਟੀ ਅਤੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਕਾਰਸੇਵਾ ਵਾਲੇ ਬਾਬਿਆਂ ਵਲੋਂ ਬਸੰਤ ਪੰਚਮੀ ਨੂੰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਿਆਹ ਨਾਲ ਜੋੜ ਕੇ ਵਾਜੇ ਗਾਜੇ, ਢੋਲ ਢਮੱਕਿਆਂ ਨਾਲ ਸੱਜ ਧੱਜ ਕੇ ਬਰਾਤੀਆਂ ਸਮੇਤ ਜੰਞ ਚੜ੍ਹਾਈ ਜਾਂਦੀ ਹੈ ਅਤੇ ਇਸ ਅੰਡਬਰ ਨੂੰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਿਆਹ ਦਾ ਨਾਮ ਦਿੱਤਾ ਜਾਂਦਾ ਹੈ। ਬੇਅੰਤ ਭਾਂਤ-ਭਾਂਤ ਦੀਆਂ ਮਠਿਆਈਆਂ ਦੇ ਲੰਗਰ ਲਗਾ ਕੇ ਬਰਾਤੀ ਸੰਗਤਾਂ ਦੀ ਸੇਵਾ ਕੀਤੀ ਜਾਂਦੀ ਹੈ। ਜਿਥੇ ਇਹ ਸਾਰਾ ਕੁੱਝ ਮਨਮਤ ਦਾ ਸਿਖਰ ਹੈ, ਉਥੇ ਲੁਕਵੇਂ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਘਟਾਉਣ ਦੀ ਘਟੀਆ ਕਾਰਵਾਈ ਹੈ। ਗੁਰੂ ਸਾਹਿਬ ਨੇ ਇਨ੍ਹਾਂ ਫੋਕਟ ਕਰਮਕਾਂਡਾਂ, ਹੋਸ਼ੀਆਂ ਸ਼ੋਸ਼ੀਆਂ ਕਾਰਵਾਈਆਂ, ਰਿਵਾਇਤੀ ਰਸਮਾਂ ਨੂੰ ਆਪਣੇ ਜੀਵਨ ਵਿੱਚੋਂ ਕੱਟਿਆਂ ਹੈ ਅਤੇ ਸਿੱਖਾਂ ਨੂੰ ਅਜਿਹੇ ਡਰਾਮੇ ਕਰਨ ਤੋਂ ਰੋਕਿਆ ਹੈ। ਵਿਆਹ ਹੋਣਾ ਆਮ ਜ਼ਿੰਦਗੀ ਦਾ ਵਰਤਾਰਾ ਹੈ, ਗੁਰੂ ਸਾਹਿਬ ਦੇ ਵਿਆਹ ਦੀ ਕਿਹੜੀ ਵਿਸ਼ੇਸ਼ਤਾ ਹੈ, ਜਿਸ ਨੂੰ ਸ਼੍ਰੋਮਣੀ ਕਮੇਟੀ ਅਤੇ ਹੋਰ ਪ੍ਰਬੰਧਕ ਉਜਾਗਰ ਕਰ ਰਹੇ ਹਨ। ਪ੍ਰਬੰਧਕ ਸੰਗਤਾਂ ਨੂੰ ਦੱਸਣ ਦੀ ਖੇਚਲ ਕਰਨ ਕਿ ਇਸਤੋਂ ਕਿਆ ਸਿੱਖਿਆ ਮਿਲਦੀ ਹੈ।

ਗੁਰੂ ਗ੍ਰੰਥ ਸਾਹਿਬ ਗਿਆਨ ਦਾ ਨਾਮ ਹੈ, ਜੋ ਸਿੱਖਾਂ ਦਾ ਮਾਰਗ ਦਰਸ਼ਨ ਕਰਦਾ ਹੈ, ਪ੍ਰੰਤੂ ਉਪਰੋਕਤ ਸਮੁੱਚਾ ਕਾਰਨਾਮਾ ਜੋ ਸ਼੍ਰੋਮਣੀ ਕਮੇਟੀ ਅਤੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਕਈ ਸਾਲਾਂ ਤੋਂ ਕਰਦੇ ਆ ਰਹੇ ਹਨ, ਕਿਸੇ ਪੱਖੋਂ ਵੀ ਗੁਰੂ ਸਿਧਾਂਤਾਂ ਦੇ ਅਨਕੂਲ ਨਹੀਂ ਹੈ। ਅੱਜ ਦੇ ਵਿਗਿਆਨਕ ਯੁੱਗ ਵਿੱਚ ਅਜਿਹਾ ਵਰਤਾਰਾ ਜੱਗ ਹਸਾਈ ਹੈ, ਜੇ ਗਿਆਨ ਨੂੰ ਪਿਛੇ ਛੱਡ ਕੇ ਅੰਨੀ ਸ਼ਰਧਾ ਨਾਲ ਵੀ ਸੋਚੀਏ ਜਿਵੇਂ ਹਿੰਦੂ ਧਰਮ ਦੇ ਤੁਲਸੀ ਦੇ ਵਿਆਹ ਦੀ ਤਰਜ਼ ਤੇ ਇਹ ਅੰਡਬਰ ਕਰਨ ਵਾਲੇ ਇਹ ਵੀ ਦੱਸਣ ਕਿ ਵਿਆਹ ਉਤਸਵ ਸਮੇਂ ਦੁਲਹਣ ਕੌਣ ਹੁੰਦੀ ਹੈ, ਜਿਸਦੀਆਂ ਲਾਮਾਂ ਪੜ੍ਹੀਆਂ ਜਾਂਦੀਆਂ ਹਨ, ਕੰਨਿਆਂ ਦੇ ਬਾਪ ਦੇ ਰੋਲ ਵਿੱਚ ਕਿਸ ਨੂੰ ਫਿਟ ਕਰਕੇ ਕੰਨਿਆਦਾਨ ਕੀਤਾ ਜਾਂਦਾ ਹੈ ਅਤੇ ਬਰਾਤੀ ਸੱਜਣ ਬਣਨ ਦਾ ਅਧਿਕਾਰ ਕਿਸ ਤਰ੍ਹਾਂ ਮਿਲਦਾ ਹੈ। ਦੋਨੋਂ ਤਰਫ ਦੇ ਮਾਸੀ, ਮਾਮੀਆਂ, ਫੂਫੀਆਂ ਅਤੇ ਉਨ੍ਹਾਂ ਦੀ ਔਲਾਦ ਕੌਣ ਬਣਦੇ ਹਨ। ਅੱਜ ਮੀਡੀਆ ਦਾ ਬੋਲਬਾਲਾ ਹੋਣ ਕਰਕੇ ਸਾਰਾ ਸੰਸਾਰ ਪਿੰਡ ਬਣ ਚੁੱਕਾ ਹੈ, ਇਹੋ ਜਿਹੀਆਂ ਗੈਰ ਸਿਧਾਂਤਕ ਕਾਰਵਾਈਆਂ ਕਰਕੇ ਗੁਰੂ ਗ੍ਰੰਥ ਸਾਹਿਬ ਮਾਹਰਾਜ ਦੀ ਮਹੱਤਤਾ ਅਤੇ ਸਤਿਕਾਰ ਨੂੰ ਘਟਾਇਆ ਜਾਂਦਾ ਹੈ ਅਤੇ ਸਿੱਖ ਧਰਮ ਗਿਆਨ ਵਿਗਿਆਨ ਦੇ ਧਰਮ ਨੂੰ ਹਰ ਸਾਲ ਅਣਗੌਲਿਆ ਕੀਤਾ ਜਾਂਦਾ ਹੈ। ਗੁਰਮੱਤ ਦੇ ਅਕੀਦੇ ਦੇ ਉਲਟ ਸਿੱਖ ਸੰਗਤਾਂ ਨੂੰ ਮਨਮਤ ਕਾਰਵਾਈਆਂ ਵਿੱਚ ਫਸਾਇਆ ਜਾ ਰਿਹਾ ਹੈ। ਸਾਧਾਰਨ ਸਿੱਖ ਅੱਜ ਪੁਜਾਰੀ ਸ਼੍ਰੇਣੀ ਦੇ ਪਿਛੇ ਲੱਗਣ ਨੂੰ ਪੁੰਨ ਸਮਝ ਰਿਹਾ ਹੈ, ਇਸ ਲਈ ਸਿੱਖਾਂ ਵਿੱਚ ਮਨਮਤ ਫਲ ਰਹੀ ਹੈ ਅਤੇ ਗੁਰੂ ਸਾਹਿਬ ਦੇ ਵਿਆਹ ਪ੍ਰਫੁਲਤ ਹੋ ਰਹੇ ਹਨ, ਜਿਸ ਦੀ ਵਜ੍ਹਾ ਕਰਕੇ ਸਿੱਖ ਸਿਧਾਂਤ ਅਤੇ ਸਿੱਖੀ ਖਤਮ ਹੋ ਰਹੀ ਹੈ, ਜਿਸ ਨੂੰ ਬਚਾਉਣ ਦੀ ਸਖਤ ਲੋੜ ਹੈ, ਇਸ ਦੇ ਨਾਲ ਹੀਂ ਨਗਰ ਕੀਰਤਨਾਂ ਦੇ ਰੁਝਾਨ ਪਕੋੜਿਆਂ ਵਿੱਚ ਗਵਾਚ ਕੇ ਬੇਮਾਇਨਾ ਹੋ ਗਏ। ਮੰਚ ਨੇ ਮੰਗ ਕੀਤੀ ਕਿ ਪ੍ਰਬੰਧਕ ਚੇਤਨਾ ਦਾ ਸਬੂਤ ਦੇਵੇ ਅਤੇ ਗੁਰੂ ਗ੍ਰੰਥ ਸਾਹਿਬ ਦੇ ਨਾਮ ਪਰ ਦਸਵੇਂ ਪਾਤਸ਼ਾਹ ਦੇ ਵਿਆਹ ਦਾ ਢੋਂਗ ਬੰਦ ਕੀਤਾ ਜਾਵੇ, ਕਿਉਂਕਿ ਇਹ ਗੈਰ ਧਾਰਮਿਕ, ਗੈਰ ਜ਼ਰੂਰੀ ਫਜ਼ੂਲ ਰਸਮ ਹੈ। ਦਸਵੇਂ ਪਾਤਸ਼ਾਹ ਦਾ ਵਿਆਹ ਮਾਤਾ ਜੀਤੋ ਜੀ ਨਾਲ ਇਕੋ ਵਾਰ ਹੋਇਆ ਸੀ। ਦਸਵੇਂ ਪਾਤਸ਼ਾਹ ਅਤੇ ਹੋਰ ਗੁਰੂਆਂ ਦੇ ਹੁਕਮ ਅਨੁਸਾਰ ਸ਼ਬਦ ਸਿਧਾਂਤ ਦਾ ਪ੍ਰਚਾਰ ਕਰਕੇ ਸਿੱਖੀ ਨੂੰ ਪ੍ਰਚੰਡ ਕੀਤਾ ਜਾਵੇ, ਨਹੀਂ ਤਾਂ ਇਤਿਹਾਸਕਾਰ ਸਿੱਖੀ ਦੇ ਉਜਾੜੇ ਲਈ ਇਨ੍ਹਾਂ ਲੋਕਾਂ ਨੂੰ ਜ਼ਿੰਮੇਂਵਾਰ ਲਿਖਣਗੇ।

----- 0 -----

*9592909731*

# ਉਥੇ ਦੇ ਉਥੇ ਖੜੇ ਹਾਂ

*ਜਸਬੀਰ ਸਿੰਘ ਜੌਲੀ, ਰੀਟਾਇਰਡ ਐਸ.ਡੀ.ਐਮ. (ਈ), ਦਿੱਲੀ ਸਰਕਾਰ*

ਸਿੱਖ ਧਰਮ ਦੀ ਨੀਂਹ ਗੁਰੂ ਨਾਨਕ ਸੱਚੇ ਪਾਤਸ਼ਾਹ ਨੇ ਰੱਖੀ। ਉਨ੍ਹਾਂ ਦਾ ਉਦੇਸ਼ ਸੀ ਕਿ ਭਟਕੀ ਹੋਈ ਲੋਕਾਈ ਨੂੰ ਤਾਰਿਆ ਜਾਏ। ਉਸ ਵੇਲੇ ਦੇ ਲੋਕ ਫੋਕੇ ਕਰਮ-ਕਾਂਡਾਂ ਅਤੇ ਭਰਮਾਂ ਵਹਿਮਾਂ ਵਿੱਚ ਫਸੇ ਹੋਏ ਸਨ। ਰੱਬ ਦੀ ਖੁਸ਼ੀਆਂ ਪ੍ਰਾਪਤ ਕਰਨ ਵਾਸਤੇ ਜਿਸ ਕਿਸੇ ਦਾ ਵੀ ਮਨ ਜਿਸ ਚੀਜ਼ ਜਾਂ ਕੰਮ ਕਰਨ ਨੂੰ ਠੀਕ ਸਮਝਦਾ ਸੀ, ਕਰੀ ਜਾ ਰਿਹਾ ਸੀ ਤੇ ਭਟਕ ਰਿਹਾ ਸੀ। ਹਰ ਕੋਈ ਇਹ ਸਮਝ ਰਿਹਾ ਸੀ ਕਿ ਇਸ ਤਰ੍ਹਾਂ ਕਰਨ ਨਾਲ ਉਹ ਰੱਬ ਦੀ ਖੁਸ਼ੀਆਂ ਪ੍ਰਾਪਤ ਕਰ ਲਵੇਗਾ ਪਰ ਉਸ ਨੂੰ ਅਸਲ ਵਿੱਚ ਰੱਬ ਬਾਰੇ ਕੋਈ ਖਾਸ ਜਾਣਕਾਰੀ ਨਹੀਂ ਸੀ ਤੇ ਫੋਕੇ ਕਰਮ-ਕਾਂਡ ਕਰੀ ਜਾ ਰਿਹਾ ਸੀ। ਗੁਰੂ ਨਾਨਕ ਸੱਚੇ ਪਾਤਸ਼ਾਹ ਨੇ ਜਦ ਇਸ ਤਰ੍ਹਾਂ ਦੇ ਮਾਹੌਲ ਨੂੰ ਦੇਖਿਆ ਤਾਂ ਉਨ੍ਹਾਂ ਨੇ ਲੋਕਾਂ ਨੂੰ ਪਰਮਪਿਤਾ ਪਰਮਾਤਮਾ ਰੱਬ ਬਾਰੇ ਸਹੀ ਜਾਣਕਾਰੀ ਦਿਤੀ ਤੇ ਸਮਝਾਇਆ ਕਿ ਭਾਈ ਉਸ ਪਰਮਪਿਤਾ ਪਰਮਾਤਮਾ ਰੱਬ ਨਾਲ ਜੁੜੋ ਜੋ ਇਸ ਦੁਨੀਆਂ ਦਾ ਰਚਨਹਾਰ ਹੈ ਤੇ ਸਭ ਜੀਵ ਜੰਤੂਆਂ ਦਾ ਪਾਲਨਹਾਰ ਹੈ। ਉਹ ਬਹੁਤ ਹੀ ਦਿਆਲੂ ਹੈ ਤੇ ਮਹਾਨ ਹੈ। ਉਹ ਕ੍ਰਿਪਾਲੂ ਹੈ, ਮੇਹਰਵਾਨ ਹੈ, ਸ਼ਕਤੀਸ਼ਾਲੀ ਹੈ, ਸਰਬ ਵਿਆਪਕ ਹੈ, ਦਇਆਵਾਨ ਹੈ ਅਤੇ ਹਰ ਜੀਵ ਜੰਤੂ ਅਤੇ ਹਰ ਥਾਂ ਵਿੱਚ ਸਮਾਇਆ ਹੋਇਆ ਹੈ। ਉਸ ਨੂੰ ਯਾਦ ਕਰਨ, ਉਸ ਦੇ ਗੁਣ ਗਾਣ ਨਾਲ, ਉਸ ਦਾ ਸਿਮਰਨ ਕਰਨ ਨਾਲ ਅਤੇ ਉਸ ਨੂੰ ਆਪਣੇ ਮਨ ਅੰਦਰ ਵਸਾਉਣ ਨਾਲ ਹੀ ਸਾਨੂੰ ਉਸ ਦੀ ਕ੍ਰਿਪਾ, ਖੁਸ਼ੀਆਂ ਅਤੇ ਸੁਖ ਵਗੈਰਾ ਪ੍ਰਾਪਤ ਹੋਣਗੇ, ਵਰਨਾ ਭਟਕਦੇ ਰਵਾਂਗੇ। ਇਸ ਗੱਲ ਨੂੰ ਸਮਝਾਉਣ ਲਈ ਗੁਰੂ ਸਾਹਿਬ ਨੇ ਦੇਸ ਪ੍ਰਦੇਸ਼ ਦੀ ਯਾਤਰਾ ਕੀਤੀ ਤੇ ਚਾਰ ਉਦਾਸੀਆਂ ਕੀਤੀਆਂ। ਇਸ ਕੰਮ ਲਈ ਉਹ 22 ਸਾਲ ਤਕ ਦੁਨੀਆਂ ਦੇ ਕੋਨੇ-ਕੋਨੇ ਵਿੱਚ ਗਏ ਤੇ ਲੋਕਾਂ ਨੂੰ ਸਿੱਧੇ ਰਸਤੇ ਪਾਕੇ ਰੱਬ ਨਾਲ ਜੋੜਿਆ। ਜਿਨ੍ਹਾਂ ਨੇ ਵੀ ਗੁਰੂ ਨਾਨਕ ਸੱਚੇ ਪਾਤਸ਼ਾਹ ਦੇ ਗਿਆਨ, ਸਿਖਿਆ ਅਤੇ ਉਪਦੇਸ਼ਾਂ ਨੂੰ ਸਮਝ ਲਿਆ ਉਹ ਗੁਰੂ ਜੀ ਨਾਲ ਜੁੜ ਗਏ ਤੇ ਗੁਰੂ ਦੇ ਸਿੱਖ ਅਖਵਾਉਣ ਲੱਗ ਪਏ ਤੇ ਇਸ ਤਰ੍ਹਾਂ ਇਕ ਨਵਾਂ ਧਰਮ ਸਿੱਖ ਧਰਮ ਦੁਨੀਆਂ ਦੇ ਸਾਹਮਣੇ ਆਇਆ।

ਗੁਰੂ ਨਾਨਕ ਸੱਚੇ ਪਾਤਸ਼ਾਹ ਨੇ ਆਪਣੇ ਸਿੱਖਾਂ ਨੂੰ ਰੱਬ ਨਾਲ ਜੋੜਿਆ। ਉਨ੍ਹਾਂ ਦਾ ਉਪਦੇਸ਼ ਸੀ ਕਿਰਤ ਕਰੋ ਅਤੇ ਵੰਡ ਛਕੋ। ਹੰਕਾਰ ਵਿੱਚ ਨਾ ਪਵੋ। ਕਿਸੇ ਨੂੰ ਜਾਤ-ਪਾਤ ਦੇ ਅਧਾਰ ਤੇ ਛੋਟਾ ਵੱਡਾ ਨਾ ਸਮਝੋ। ਕਿਸੇ ਕੰਮ ਧੰਧੇ ਨੂੰ ਨਾ ਤਾਂ ਬੁਰਾ ਸਮਝੋ ਅਤੇ ਨਾ ਹੀ ਛੋਟਾ ਵੱਡਾ। ਸੱਚਾ ਵਪਾਰ ਕਰੋ। ਕਿਸੇ ਨਾਲ ਨਫਰਤ ਨਾ ਕਰੋ। ਕਿਸੇ ਨਾਲ ਧੋਖਾ ਧੜੀ ਨਾ ਕਰੋ। ਗਰੀਬ ਗੁਰਬੇ ਅਤੇ ਲੋੜਵੰਦਾਂ ਦੀ ਸਹਾਇਤਾ ਅਤੇ ਮਦਦ ਕਰੋ, ਵਗੈਰਾ ਵਗੈਰਾ। ਗੁਰੂ ਦੇ ਸਿੱਖਾਂ ਨੇ ਇਨ੍ਹਾਂ ਉਪਦੇਸ਼ਾਂ ਤੇ ਪਹਿਰਾ ਦਿਤਾ ਤੇ ਸਿੱਖ ਧਰਮ ਦੀ ਸ਼ਾਨ ਨੂੰ ਦੁਨੀਆਂ ਦੇ ਕੋਨੇ ਕੋਨੇ ਵਿੱਚ ਫੈਲਾਇਆ ਤੇ ਦੁਨੀਆਂ ਨੇ ਮੰਨ ਲਿਆ ਕਿ ਸਿੱਖ ਧਰਮ ਉੱਚ ਕੋਟੀ ਦਾ ਧਰਮ ਹੈ। ਸਿਆਣੇ ਕਹਿੰਦੇ ਹਨ ਕਿ ਵਕਤ ਅਤੇ ਹਾਲਾਤ ਇਨਸਾਨ ਦੀ ਸੋਚ ਨੂੰ ਬਦਲ ਦੇਂਦੇ ਹਨ। ਦੇਸ਼ ਦੀ ਵੰਡ (1947) ਤੋਂ ਪਹਿਲਾਂ ਤਾਂ ਸਭ ਠੀਕ ਠਾਕ ਚਲ ਰਿਹਾ ਸੀ ਤੇ ਸਿੱਖ ਆਪਣੇ ਗੁਰੂ ਦੇ ਉਪਦੇਸ਼ਾਂ ਤੇ ਪੂਰੀ ਤਰ੍ਹਾਂ ਨਾਲ ਪਹਿਰਾ ਦੇ ਰਹੇ ਸਨ ਪਰ ਦੇਸ਼ ਦੀ ਵੰਡ ਤੋਂ ਬਾਅਦ ਸਿੱਖ ਧਰਮ ਦੇ ਲੋਕਾਂ ਦੀ ਸੋਚ ਬਦਲ ਗਈ। ਅੱਜ ਕਲ ਦੇਖਣ ਵਿੱਚ ਆ ਰਿਹਾ ਹੈ ਕਿ ਕਈ ਸਿੱਖ ਫਿਰ ਉਹੀ ਪੁਰਾਣੇ ਕਰਮ-ਕਾਂਡਾਂ ਤੇ ਛੋਟੀ ਵੱਡੀ ਜਾਤ-ਪਾਤ ਤੇ ਉਚ ਨੀਚ ਦੇ ਚੱਕਰ ਵਿੱਚ ਫਸੇ ਹੋਏ ਹਨ, ਜਿਨ੍ਹਾਂ ਤੋਂ ਦੂਰ ਰਹਿਣ ਵਾਸਤੇ ਸਾਨੂੰ ਗੁਰੂ ਜੀ ਨੇ ਸਮਝਾਇਆ ਸੀ। ਇਸ ਤਰ੍ਹਾਂ ਦਾ ਪੜ੍ਹਨ-ਸੁਣਨ ਵਿੱਚ ਆਇਆ ਹੈ ਕਿ ਹੁਣ ਗੁਰਦੁਆਰੇ ਛੋਟੀ ਜਾਤ-ਪਾਤ ਦੇ ਅਧਾਰ ਤੇ ਬਣ ਗਏ ਹਨ ਤੇ ਲੋਕੀ ਆਪਣੇ ਗੁਰਦੁਆਰੇ ਹੀ ਜਾਣਾ ਪਸੰਦ ਕਰਦੇ ਹਨ ਤੇ ਵੰਡੀਆਂ ਪਾ ਕੇ ਬੈਠ ਗਏ ਹਨ। ਵੱਡੀ ਜਾਤ ਵਾਲੇ ਲੋਕ ਛੋਟੀ ਜਾਤ ਦੇ ਲੋਕਾਂ ਨਾਲ ਮੇਲ ਮਿਲਾਪ ਰਖਕੇ ਰਾਜ਼ੀ ਨਹੀਂ ਹਨ ਤੇ ਆਪਸ ਵਿੱਚ ਉਹ ਇੱਜ਼ਤ ਮਾਨ, ਸਤਿਕਾਰ ਅਤੇ ਪਿਆਰ ਨਹੀਂ ਦੇਂਦੇ ਜੋ ਇਕ ਦੂਜੇ ਨਾਲ ਆਪਸ ਵਿੱਚ ਹੋਣਾ ਚਾਹੀਦਾ ਹੈ। ਸਿੱਖ ਧਰਮ ਤਾਂ ਸਮਝਾ ਰਿਹਾ ਹੈ ਕਿ "ਮਾਨਸ ਕੀ ਜਾਤ ਸਬੈ ਏਕੋ ਪਹਿਚਾਨਬੋ" ਪਰ ਅਸੀਂ ਫਿਰ ਉਹੀ ਛੋਟੀ ਵੱਡੀ ਜਾਤ-ਪਾਤ ਅਤੇ ਪਾਵਰ ਪੋਜੀਸ਼ਨ ਦੇ ਅਧਾਰ ਤੇ ਆਪਸ ਵਿੱਚ ਵੰਡੀਆਂ ਪਾ ਕੇ ਬੈਠ ਗਏ ਹਾਂ। ਇਸ ਤਰ੍ਹਾਂ ਦਾ ਵੀ ਵੇਖਣ ਨੂੰ ਆਇਆ ਹੈ ਕਿ ਕਿਸੇ ਦੀ ਪੋਜ਼ੀਸ਼ਨ ਚੰਗੀ ਹੋ ਗਈ ਹੈ, ਉਸ ਕੋਲ ਕਾਫੀ ਪੈਸਾ ਆ ਗਿਆ ਹੈ ਯਾ ਉਸ ਕੋਲ ਸਰਕਾਰੀ ਯਾ ਰਾਜਨੀਤਿਕ ਤਾਕਤ ਆ ਗਈ ਹੈ ਤਾਂ ਉਹ ਆਪਣੇ ਉਨ੍ਹਾਂ ਨਜ਼ਦੀਕੀ ਰਿਸ਼ਤੇਦਾਰਾਂ ਅਤੇ ਜਾਣਕਾਰਾਂ ਨਾਲ ਜ਼ਿਆਦਾ ਪੇ

ਹਨ, ਹਾਂ ਖਾਨਾ ਪੂਰਤੀ ਜ਼ਰੂਰ ਕਰ ਲੈਂਦਾ ਹੈ। ਹੁਣ ਉਹ ਆਪਣੇ ਵਰਗੇ ਪੈਸੇ ਵਾਲਿਆਂ, ਸਰਕਾਰੀ ਜਾਂ ਰਾਜਨੀਤਿਕ ਤਾਕਤ ਰੱਖਣ ਵਾਲਿਆਂ ਨਾਲ ਹੀ ਸਬੰਧ ਅਤੇ ਯਾਰੀ ਦੋਸਤੀ ਰੱਖਦਾ ਹੈ ਤੇ ਉਨ੍ਹਾਂ ਨਾਲ ਹੀ ਮੇਲ ਮਿਲਾਪ ਵਧਾਉਂਦਾ ਹੈ। ਹੁਣ ਉਹ ਹੋਮੇ ਹੰਕਾਰ ਵਿੱਚ ਫਸ ਗਿਆ ਹੈ ਤੇ ਗੁਰਬਾਣੀ ਦੀ ਇਨ੍ਹਾਂ ਸਤਰਾਂ ਨੂੰ ਭੁਲਾ ਕੇ ਬੈਠ ਗਿਆ ਹੈ ਜੋ ਸਾਨੂੰ ਇਸ ਤਰ੍ਹਾਂ ਸਮਝਾ ਰਹੀਆਂ ਹਨ ਕਿ "ਮਿਠਤ ਨੀਵੀਂ ਨਾਨਕਾ ਗੁਣ ਚੰਗੀਆਈਆ ਤੱਤ"। ਗੁਰੂ ਜੀ ਨੇ ਸਾਨੂੰ ਕਿਰਤ ਕਰਨ, ਵੰਡ ਛੱਕਣ, ਦਸਵੰਦ ਕੱਢਣ ਅਤੇ ਗਰੀਬ ਗੁਰਬੇ ਦੀ ਮਦਦ ਕਰਨ ਬਾਰੇ ਸਮਝਾਇਆ ਸੀ ਪਰ ਅਸੀਂ ਕੀ ਕਰ ਰਹੇ ਹਾਂ। ਇਸ ਗੱਲ ਦੀ ਸਾਨੂੰ ਸੋਚਣ ਅਤੇ ਸਮਝਣ ਦੀ ਕੋਈ ਲੋੜ ਹੀ ਮਹਿਸੂਸ ਨਹੀਂ ਹੁੰਦੀ ਤੇ ਅਪਣੀ ਮਰਜੀ ਕਰੀ ਜਾ ਰਹੇ ਹਾਂ।ਇਹ ਵੀ ਦੇਖਣ ਵਿੱਚ ਆਮ ਆਉਂਦਾ ਹੈ ਕਿ ਜਦ ਕਿਸੇ ਕੋਲ ਪੈਸਾ ਜ਼ਿਆਦਾ ਆ ਗਿਆ ਹੈ ਤਾਂ ਉਹ ਕਿਸੇ ਦੂਸਰੇ ਨੂੰ ਆਪਣੇ ਵਰਗਾ ਕੁਝ ਸਮਝਦਾ ਹੀ ਨਹੀਂ ਕਿਉਂਕਿ ਉਸ ਵਿੱਚ ਹੰਕਾਰ ਭਰ ਗਿਆ ਹੈ। ਉਹ ਕਿਸੇ ਗਰੀਬ ਗੁਰਬੇ ਨੂੰ ਆਪਣੇ ਨੇੜੇ ਹੀ ਨਹੀਂ ਲੱਗਣ ਦੇਂਦਾ। ਉਨ੍ਹਾਂ ਦੀ ਮਦਦ ਕਰਨਾਂ ਤਾਂ ਬਹੁਤ ਹੀ ਦੂਰ ਦੀ ਗੱਲ ਹੈ। ਉਹ ਗੁਰੂ ਜੀ ਦੇ ਇਸ ਉਪਦੇਸ਼ "ਸਰਬਤ ਦਾ ਭਲਾ ਅਤੇ ਵੰਡ ਛਕਣ" ਨੂੰ ਛਿੱਕੇ ਟੰਗ ਕੇ ਬੈਠ ਗਿਆ ਹੈ। ਇਸ ਦੇ ਇਲਾਵਾ ਇਹ ਵੀ ਦੇਖਣ ਨੂੰ ਆਉਂਦਾ ਹੈ ਕਿ ਕਈ ਸਿੱਖ ਫਿਰ ਉਹੀ ਪੁਰਾਣੇ ਕਰਮ ਕਾਂਡਾਂ ਵਿੱਚ ਫਸੇ ਜਾ ਰਹੇ ਹਨ ਜਿਨ੍ਹਾਂ ਤੋਂ ਗੁਰੂ ਜੀ ਨੇ ਸਾਨੂੰ ਰੋਕਿਆ ਸੀ। ਆਪਣੇ ਉਦੇਸ਼ ਮਨੋਰਥ ਦੀ ਪੂਰਤੀ ਲਈ ਉਹ ਡੇਰਿਆਂ ਵਲ ਜਾ ਰਹੇ ਹਨ, ਕਿਸੇ ਖਾਸ ਸੰਤ, ਮਹਾਤਮਾ ਅਤੇ ਬਾਬੇ ਕੋਲ ਜਾ ਰਹੇ ਹਨ, ਕਿਸੇ ਜਿਉਤਸ਼ੀ ਜਾਂ ਤਾਂਤਰਿਕ ਕੋਲ ਜਾ ਰਹੇ ਹਨ। ਕੋਈ ਮਾਤਾ ਦੀ ਮੂਰਤੀ ਦੀ ਪੂਜਾ ਕਰ ਰਿਹਾ ਹੈ, ਮੱਥੇ ਟੇਕ ਰਿਹਾ ਹੈ ਤੇ ਟਿਕੇ ਲਗਵਾ ਰਿਹਾ ਹੈ, ਕੋਈ ਵਰਤ ਰੱਖ ਰਿਹਾ ਹੈ, ਕੋਈ ਮੜ੍ਹੀਆਂ ਅਤੇ ਦਰਗਾਹ ਨੂੰ ਪੂਜ ਰਿਹਾ ਹੈ ਤੇ ਉਥੇ ਮੱਥੇ ਟੇਕੀ ਜਾ ਰਿਹਾ ਹੈ, ਵਗੈਰਾ ਵਗੈਰਾ। ਗੁਰੂ ਜੀ ਨੇ ਸਾਨੂੰ ਅਕਾਲ ਪੁਰਖ ਅਤੇ ਗੁਰਬਾਣੀ ਨਾਲ ਜੋੜਿਆ ਸੀ ਤੇ ਸਮਝਾਇਆ ਸੀ "ਏਕੋ ਸਿਮਰ ਨਾ ਦੂਜਾ ਭਾਉ" ਪਰ ਅਸੀਂ ਕੁਝ ਹੋਰ ਹੀ ਕਰੀ ਜਾ ਰਹੇ ਹਾਂ ਤੇ ਭਟਕ ਰਹੇ ਹਾਂ।

ਇਨ੍ਹਾਂ ਗਲਾਂ ਤੋਂ ਸਾਫ ਹੋ ਜਾਂਦਾ ਹੈ ਕਿ ਚਾਹੇ ਅਸੀਂ ਗੁਰਦੁਆਰੇ ਜਾ ਰਹੇ ਹਾਂ ਤੇ ਗੁਰਬਾਣੀ ਪੜ੍ਹ ਸੁਣ ਵੀ ਰਹੇ ਹਾਂ ਪਰ ਇਸ ਨੂੰ ਸਮਝ ਨਹੀਂ ਰਹੇ ਤੇ ਉਸ ਤੇ ਅਮਲ ਨਹੀਂ ਕਰ ਰਹੇ। ਅਸੀਂ ਅਪਣੀਆਂ ਹੀ ਖੇਡਾਂ-ਖੇਡੀ ਜਾ ਰਹੇ ਹਾਂ ਜਿਸ ਤਰ੍ਹਾਂ ਕਿ ਸਾਨੂੰ ਗੁਰਬਾਣੀ ਵਿੱਚ ਹੁਣ ਵਿਸ਼ਵਾਸ਼ ਹੀ ਨਾ ਰਿਹਾ ਹੋਵੇ ਤੇ ਨਾਹੀ ਸਾਨੂੰ ਪਰਮਾਤਮਾ ਦੀ ਵੀ ਕੋਈ ਜ਼ਰੂਰਤ ਹੋਵੇ। ਗੁਰਬਾਣੀ ਤਾਂ ਸਮਝਾ ਰਹੀ ਹੈ ਕਿ "ਹਰਿ ਕੇ ਨਾਮ ਬਿਨ ਝੂਠੇ ਸਗਲ ਪਾਸਾਰੇ" ਪਰ ਅਸੀਂ ਇਸ ਗੱਲ ਤੇ ਧਿਆਨ ਹੀ ਨਹੀਂ ਦੇ ਰਹੇ ਤੇ ਇਧਰ-ਉਧਰ ਭਟਕ ਰਹੇ ਹਾਂ। ਆਉ ਅਪਣੇ ਮਨ ਅੰਦਰ ਝਾਤ ਮਾਰੀਏ ਤੇ ਅਪਣੇ ਆਪ ਤੋਂ ਪੁਛੀਏ ਕਿ ਅਸੀਂ ਕੀ ਕਰ ਰਹੇ ਹਾਂ। ਕੀ ਅਸੀਂ ਗੁਰੂ ਦੁਆਰਾ ਦਸੇ ਹੋਏ ਰਸਤੇ ਤੇ ਚਲ ਰਹੇ ਹਾਂ ਯਾ ਅੱਜ ਵੀ ਉਥੇ ਦੇ ਉਥੇ ਹੀ ਖੜੇ ਹਾਂ ਜਿਥੇ ਗੁਰੂ ਸਾਹਿਬ ਦੇ ਆਗਮਨ ਤੋਂ ਪਹਿਲਾਂ ਖੜੇ ਸੀ ਤੇ ਸਿੱਖ ਹੋਣ ਦਾ ਨਾਟਕ ਕਰ ਰਹੇ ਹਾਂ। ਜੇ ਜੁਆਬ ਹਾਂ ਵਿੱਚ ਹੈ ਤਾਂ ਤੁਸੀਂ ਵਧਾਈ ਦੇ ਪਾਤਰ ਹੋ ਅਤੇ ਜੇ ਜੁਆਬ ਨਾਂਹ ਵਿੱਚ ਹੈ ਤਾਂ ਅਪਣੀਆਂ ਕਮਜ਼ੋਰੀਆਂ ਅਤੇ ਗਲਤੀਆਂ ਤੋਂ ਬਚਣ ਦੀ ਕੋਸ਼ਿਸ਼ ਕਰੀਏ।

ਜੇ ਅਸੀਂ ਗੁਰੂ ਦੇ ਸੱਚੇ ਸਿੱਖ ਅਖਵਾਉਣਾ ਚਾਹੁੰਦੇ ਹਾਂ ਤਾਂ ਸਾਨੂੰ ਗੁਰੂ ਦੁਆਰਾ ਦੱਸੇ ਹੋਏ ਰਸਤੇ ਅਤੇ ਉਪਦੇਸ਼ਾਂ ਉਤੇ ਚਲਣਾ ਪਵੇਗਾ। ਸਾਨੂੰ ਗੁਰਬਾਣੀ ਨਾਲ ਜੁੜਨਾ ਪਵੇਗਾ ਤੇ ਉਸ ਨੂੰ ਸਮਝ ਕੇ ਉਸ ਤੇ ਅਮਲ ਵੀ ਕਰਨਾ ਪਵੇਗਾ। ਸਿਰਫ ਇਕ ਅਕਾਲ ਪੁਰਖ ਵਾਹਿਗੁਰੂ ਨਾਲ ਹੀ ਜੁੜਨਾ ਪਵੇਗਾ ਤੇ ਉਸ ਤੇ ਵਿਸ਼ਵਾਸ਼ ਵੀ ਕਰਨਾ ਪਵੇਗਾ। ਉਸ ਨੂੰ ਯਾਦ ਕਰਨਾ ਪਵੇਗਾ, ਉਸ ਦਾ ਨਾਮ ਜਪਨਾ ਪਵੇਗਾ ਤੇ ਉਸ ਨੂੰ ਅਪਣੇ ਮਨ ਅੰਦਰ ਵਸਾਣਾ ਵੀ ਪਵੇਗਾ। ਅਖੌਤੀ ਸੰਤਾਂ, ਮਹੰਤਾਂ, ਬਾਬਿਆਂ ਅਤੇ ਡੇਰੇ ਵਾਲਿਆਂ ਦੇ ਪਿਛੇ ਭੱਜਣ ਤੋਂ ਬਚਣਾ ਪਵੇਗਾ ਅਤੇ ਹੋਰ ਦੂਸਰੇ ਕਰਮ ਕਾਂਡਾਂ ਤੋਂ ਵੀ ਬਚਨਾ ਪਵੇਗਾ। ਹੋਮੇ ਹੰਕਾਰ ਤੋਂ ਬਚਨਾ ਪਵੇਗਾ। ਗਰੀਬ ਗੁਰਬੇ ਅਤੇ ਲੋੜਵੰਦਾਂ ਦੀ ਮਦਦ ਕਰਨ ਬਾਰੇ ਵੀ ਸੋਚਨਾ ਪਵੇਗਾ। ਜ਼ਾਤ-ਪਾਤ ਦੇ ਵਿਤਕਰੇ ਅਤੇ ਪਾਵਰ ਪੋਜ਼ੀਸ਼ਨ ਤੇ ਰਾਜਨੀਤਿਕ ਤਾਕਤ ਦੇ ਨਸ਼ੇ ਤੋਂ ਵੀ ਬਚਨਾ ਪਵੇਗਾ ਤੇ ਉਸ ਤੋਂ ਉਚਾ ਉਠਨਾ ਪਵੇਗਾ, ਤਾਂ ਹੀ ਅਸੀਂ ਗੁਰੂ ਦੇ ਸੱਚੇ ਸਿੱਖ ਅਖਵਾਉਣ ਦੇ ਹੱਕਦਾਰ ਬਣ ਸਕਾਂਗੇ ਵਰਨਾ ਨਹੀਂ। ਜੇ ਅਸੀਂ ਇਸ ਤਰ੍ਹਾਂ ਨਹੀਂ ਕਰਦੇ ਤਾਂ ਫਿਰ ਅਸੀਂ ਗੁਰੂ ਦੇ ਸੱਚੇ ਸਿੱਖ ਨਹੀਂ ਅਖਵਾ ਸਕਦੇ। ਫਿਰ ਤਾਂ ਇਸ ਤਰ੍ਹਾਂ ਲੱਗੇਗਾ ਕਿ ਅਸੀਂ ਜਿਥੋਂ ਟੁਰੇ ਸਾਂ ਅਜੇ ਉਥੇ ਦੇ ਉਥੇ ਖੜੇ ਹਾਂ। ਵਾਹਿਗੁਰੂ ਸਾਨੂੰ ਸੁਮਤ ਬਖਸ਼ੇ। ਅਸੀਂ ਗੁਰਬਾਣੀ ਨਾਲ ਜੁੜੀਏ। ਇਸ ਨੂੰ ਸਮਝੀਏ ਤੇ ਇਸ ਤੇ ਅਮਲ ਕਰਦੇ ਹੋਏ ਅਪਣਾ ਜੀਵਨ ਬਤੀਤ ਕਰੀਏ। ਗੁਰੂ ਦੁਆਰਾ ਦਸੇ ਹੋਏ ਰਸਤੇ ਤੇ ਚਲਦੇ ਹੋਏ, ਗੁਰੂ ਦੇ ਸੱਚੇ ਸਿੱਖ ਬਣ ਕੇ ਦਿਖਾਈਏ ਤੇ ਸਿੱਖ ਕੌਮ ਦਾ ਨਾਮ ਰੌਸ਼ਨ ਕਰੀਏ।

*011-25506536*

----- 0 -----

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਨਵਾਂ ਪੁਰਾਣ ❀

ਜ਼ਾਤ ਪਾਤ ਦੀ ਜੜ੍ਹ ਹੈ ਬਹੁਤ ਡੂੰਘੀ,
ਏਹਨੂੰ ਪੁੱਟਣਾ ਨਹੀਂ ਆਸਾਨ ਬੇਲੀ।
ਏਹਨੂੰ ਗੱਡਿਆਂ ਮੰਨੂ ਦੇ ਚੇਲਿਆਂ ਨੇ,
ਨਹੀਂ ਦੇਂਦੇ ਉਹ ਏਹਨੂੰ ਹਿਲਾਣ ਬੇਲੀ।
ਚੁੱਕਣਾ ਪੈਣੈ ਕੁਹਾੜਾਂ ਹੁਣ ਏਕਤਾ ਦਾ,
ਲਾਉਣਾ ਪੈਣਾ ਏ ਡਟ ਕੇ ਤਾਣ ਬੇਲੀ।
ਏਹਦੇ ਉੱਤੇ ਗਿਆਨ ਦਾ ਵਾਰ ਕਰੀਏ,
ਲਿਖੀਏ ਕੈਲਵੀ ਨਵਾਂ ਪੁਰਾਣ ਬੇਲੀ

----- 0 -----

### ❀ ਜੇ ਅਮਨ ਸ਼ਾਂਤੀ ਚਾਹੁੰਦੇ ਹੋ ❀

ਨੀਵਾਂ ਹੋਰ ਕਰਦੇ ਅਸੀਂ ਨੀਵਿਆਂ ਨੂੰ,
ਉੱਚਾ ਚੁੱਕਦੇ ਸਦਾ ਹੀ ਉੱਚਿਆਂ ਨੂੰ।
ਜਿਹੜੇ ਲੁੱਟਦੇ ਇੱਜ਼ਤ ਤੇ ਮਾਲ ਸਾਡਾ,
ਅਸੀਂ ਤਖਤ ਬਹਾਲਦੇ ਲੁੱਚਿਆਂ ਨੂੰ।
ਮੈਲ ਦਿਲਾਂ 'ਚ ਜਿਨ੍ਹਾਂ ਦੇ ਭਰੀ ਭਾਰੀ,
ਮੱਥਾ ਟੇਕਦੇ ਹਾਂ ਉਨ੍ਹਾਂ ਚੁੱਚਿਆਂ ਨੂੰ।
ਜੇ ਕੈਲਵੀ ਚਾਹੁੰਦੇ ਹੋ ਅਮਨ ਸ਼ਾਤੀ,
ਅੱਗੇ ਹੋ ਸਤਿਕਾਰੋ ਫਿਰ ਸੁੱਚਿਆਂ ਨੂੰ।

----- 0 -----

### ❀ ਬੇਇਤਬਾਰ ਦਿਲ ❀

ਬੇਇਤਬਾਰ ਦਿਲ ਦਾ ਕੀ ਇਤਬਾਰ ਕਰੀਏ?
ਠੰਡੀ ਰਾਤ ਸੀ, ਇਕ ਦਿਨ ਅੜ ਬੈਠਾ।
'ਯਾਰੀ ਤੇਰੀ ਤੋਂ' ਕਹਿੰਦਾ: 'ਮੈਂ ਕੀ ਖੱਟਿਆਂ?'
ਤੇਰੇ ਅੰਦਰ ਮੈਂ ਐਵੇਂ ਹੀ ਵੜ ਬੈਠਾ।
ਲਾਲਾ ਜ਼ੋਰ, ਕਮਜ਼ੋਰ ਮੈਂ ਹੋ ਗਿਆ ਹਾਂ,
ਸੂਲੀ ਦਰਦ ਉੱਤੇ ਮੈਂ ਚੜ੍ਹ ਬੈਠਾ।
ਫੇਲ੍ਹ ਹੋਣ ਦਾ ਹੁਣ ਹੈ ਵ਼ਕਤ ਆਇਆ,
ਜਿੰਨਾ ਪੜ੍ਹਨਾ ਸੀ ਕੈਲਵੀ ਪੜ੍ਹ ਬੈਠਾ।

----- 0 -----

### ❀ ਮਨ ਪਸੰਦ ਸਵਾਰੀ ❀

ਕਾਰਾਂ, ਮਹਿੰਗੀਆਂ ਮਹਿੰਗੀਆਂ ਲੋਕ ਰੱਖਦੇ,
ਕੌਣ ਚੜ੍ਹਦਾ ਦੱਸ ਹੁਣ ਊਠ ਉੱਤੇ?
ਇੱਕ ਹੋਰ ਸਵਾਰੀ ਪਸੰਦ ਸਭ ਨੂੰ,
ਝੂਟੇ ਝੂਟਦੇ ਲੋਕ ਨੇ ਝੂਠ ਉੱਤੇ।
ਖਾਣਾ ਹੱਕ ਹਲਾਲ ਦਾ ਪਰੇ ਧੱਕਣ,
ਮੂੰਹ ਮਾਰਦੇ ਫਿਰਦੇ ਜੂਠ ਉੱਤੇ।
ਐਸੀ ਕੈਲਵੀ ਲੋਕਾਂ ਨੂੰ ਮਾਰ ਵੱਗੀ,
ਡਾਂਗਾਂ ਮਾਰਦੇ ਅਕਲ ਦੇ ਠੂਠ ਉੱਤੇ।

----- 0 -----

### ❀ ਵਿਸ਼ਵਾਸ਼ ਦੇ ਵੱਸ ❀

ਤਨ ਮਨ ਉੱਤੇ ਕਰੇ ਜੋ ਹਮਲਾ,
ਉਸ ਵੈਰੀ ਦਾ ਨਾਂ ਤੂੰ ਦੱਸ ਮੀਆਂ।
ਪ੍ਰਸ਼ਨ ਸੁਣ ਕੇ ਵੱਟ ਨਾ ਤੂੰ ਪਾਸਾ,
ਦੰਦ ਕੱਢ ਕੇ ਐਵੇਂ ਨਾ ਹੱਸ ਮੀਆਂ।
ਜ਼ਿੰਦਗੀ ਜਦੋਂ ਨਿਰਾਸ਼ਾ 'ਚ ਡੁੱਬ ਜਾਂਦੀ,
ਹੋ ਜਾਂਦੀ ਏ ਬੰਦੇ ਦੀ ਬੱਸ ਮੀਆਂ।
ਸਾਹਬ ਬਾਝ ਨਾ ਕੈਲਵੀ ਕੰਮ ਸੌਰੇ,
ਜਿੱਤ ਹੁੰਦੀ ਵਿਸ਼ਵਾਸ਼ ਦੇ ਵੱਸ ਮੀਆਂ।

----- 0 -----

9878381474

# ਸਿੱਖੀ ਦੀ ਦਾਤ

*ਰਣਜੀਤ ਸਿੰਘ ਸੰਧੂ*

ਇਹ ਦਾਤ ਬੜੀ ਵਡਮੁੱਲੀ ਹੈ, ਐਵੇਂ ਨਹੀਂ ਮਿਲਦੀ ਸਿੱਖੀ ਹੈ।
ਇਸ 'ਤੇ ਤੁਰਨਾ ਡਾਢਾ ਔਖਾ ਹੈ, ਖੰਡੇ ਦੀ ਧਾਰੋਂ ਤਿੱਖੀ ਹੈ।
ਉਹ ਲੋਕੀਂ ਕਰਮਾਂ ਵਾਲੇ ਨੇ, ਜਿਹਨਾਂ ਦੇ ਲੇਖੀਂ ਲਿੱਖੀ ਹੈ।
ਇਹ ਤੋੜ ਨਿਭਾਉਣੀ ਵੀ ਔਖੀ, ਜੋ ਵਾਲ ਤੋਂ ਵਧਕੇ ਨਿੱਕੀ ਹੈ।
ਇਹ ਬਖਸ਼ਿਸ਼ ਬਾਜਾਂ ਵਾਲੇ ਦੀ, ਐਵੇਂ ਨਹੀਂ ਮਿਲਦੀ ਸਾਰਿਆਂ ਨੂੰ।
ਜਿਹਨਾਂ 'ਤੇ ਨਜ਼ਰ ਸਵੱਲੀ ਹੈ, ਇਹ ਮਿਲਦੀ ਗੁਰੂ ਪਿਆਰਿਆਂ ਨੂੰ।

ਇਹ ਵਸਤ ਪਿਆਰੀ ਲੈਣ ਲਈ, ਬੜਿਆਂ ਨੇ ਜ਼ਿੰਦਗੀ ਵਾਰੀ ਹੈ।
ਭਾਈ ਮਤੀ ਦਾਸ ਜਹੇ ਯੋਧਿਆਂ ਦੇ, ਸਿਰ ਉੱਤੇ ਫਿਰ ਗਈ ਆਰੀ ਹੈ।
ਗੱਲ ਛੱਡੋ ਸੋਨੇ ਚਾਂਦੀ ਦੀ, ਇਹ ਜਾਨੋਂ ਵੱਧ ਪਿਆਰੀ ਹੈ।
ਦੁੱਖ ਹੁੰਦਾ ਜਦ ਇਹ ਸੋਚੀਦਾ, ਕਿਉਂ ਲੋਕਾਂ ਮਨੋ ਵਿਸਾਰੀ ਹੈ।
ਫਿਰ ਆਪ ਮੁਹਾਰੇ ਅੱਖਾ 'ਚੋਂ, ਪੈਂਦੇ ਨੇ ਅੱਥਰੂ ਡੁੱਲ ਵੀਰੋ ।
ਕਿਉਂ ਭੁੱਲੀ ਜਾਂਦੇ ਸਿੱਖੀ ਨੂੰ, ਨਹੀਂ ਕੋਈ ਏਦਾ ਮੁੱਲ ਵੀਰੋ।

ਗੁਰੂ ਅਰਜਨ ਪੁੱਤਰ ਭਾਨੀ ਦਾ, ਸ਼ਾਂਤੀ ਦਾ ਪੁੰਜ ਕਹਾਏ ਨੇ।
ਭਾਣਾ ਮੰਨ ਮਿੱਠਾ ਦਾਤੇ ਦਾ, ਲੋਹ ਉੱਤੇ ਆਸਣ ਲਾਏ ਨੇ।
ਭਰ ਭਰ ਕੇ ਕੜਛੇ ਰੇਤੇ ਦੇ, ਵੈਰੀ ਨੇ ਸਿਰ ਵਿੱਚ ਪਾਏ ਨੇ।
ਪਰ ਸਿੱਖੀ ਦੇ ਨਾਲ ਮੋਹ ਦੇਖੋ, ਉਹ ਰਤਾ ਨਹੀਂ ਘਬਰਾਏ ਨੇ।
ਸਭ ਦੁਨੀਆਂ ਪੂਜੇ ਅਰਜਨ ਨੂੰ, ਵੈਰੀ ਦਾ ਦੀਵਾ ਗੁੱਲ ਵੀਰੋ।
ਕਿਉਂ ਭੁੱਲੀ ਜਾਂਦੇ ਸਿੱਖੀ ਨੂੰ, ਨਹੀਂ ਕੋਈ ਏਸਦਾ ਮੁੱਲ ਵੀਰੋ।

ਅੱਜ ਮੱਤ ਲੋਕਾਂ ਦੀ ਮਾਰੀ ਹੈ, ਕਿਉਂ ਕੇਸ ਕਟਾਈ ਜਾਂਦੇ ਨੇ।
ਫਸ ਕੇ ਵਿੱਚ ਮਾੜੇ ਨਸ਼ਿਆਂ ਦੇ, ਕਿਉਂ ਜਾਨ ਗੁਆਈ ਜਾਂਦੇ ਨੇ।
ਕੀਤਾ ਜੋ ਸਾਡੇ ਗੁਰੂਆਂ ਨੇ, ਉਪਕਾਰ ਭੁਲਾਈ ਜਾਂਦੇ ਨੇ।
ਸੋਹਣੀ ਸ਼ਾਨ ਸੀ ਸਾਡੇ ਵਿਰਸੇ ਦੀ, ਮਿੱਟੀ 'ਚ ਮਿਲਾਈ ਜਾਂਦੇ ਨੇ।
ਓਇ ਵੀਰੋ ਜਾਗੋ ਹੋਸ਼ ਕਰੋ, ਨਾ ਕੌਮ ਦਾ ਸੱਤਿਆਨਾਸ ਕਰੋ।
ਇਹ ਸਿੱਖੀ ਬੜੀ ਪਿਆਰੀ ਹੈ, ਕਦੇ ਮਨ ਦੇ ਵਿੱਚ ਅਹਿਸਾਸ ਕਰੋ।

9814528023

---- 0 ----

# ਦੇਸ਼ ਭਗਤ

*ਸੁਰਜੀਤ 'ਦੇਵਲ'*

ਮੈਂ ਆਵਾਜ਼ ਹਾਂ ਹੱਕ ਸੱਚ ਦੀ,
ਹੱਕਾਂ ਲਈ ਲਾਟ ਸੀਨੇ ਮੱਚ ਦੀ,
ਹੱਕਾਂ ਲਈ ਫਾਂਸੀ ਚੜ੍ਹਦਿਆਂ ਵੀ,
'ਇਨਕਲਾਬ ਜ਼ਿੰਦਾਬਾਦ' ਕਹਾਂਗਾ।
ਮੈਂ ਆਵਾਜ਼ ਹਾਂ ...............।

ਚੁਪ ਕਰਕੇ ਜ਼ੁਲਮ ਕਦੇ ਸਹਿਣਾ ਨਈਂ।
ਐਵੇਂ ਅੰਦਰੋਂ ਖੁਰਦਿਆਂ ਰਹਿਣਾ ਨਈਂ।
ਮੈਂ ਜੂਝਦਿਆਂ ਦਮ ਲੈਣਾ ਨਈਂ।
ਦੁਸ਼ਮਣ ਸੰਗ ਕਹਾਂਗਾ,
ਮੈਂ ਆਵਾਜ਼ ਹਾਂ ...............।

ਦੁੱਖ ਟੁੱਟੇ ਨਾ ਬਗੈਰ ਇਲਾਜਾਂ ਤੋਂ।
ਨਾ ਮੈਂ ਡਰਦਾ ਤਖਤਾਂ ਤਾਜਾਂ ਤੋਂ।
ਹੱਕਾਂ ਲਈ ਦੂਰ ਲਿਹਾਜਾਂ ਤੋਂ।
ਮੈਂ ਸਦਾ ਰਹਾਂਗਾ,
ਮੈਂ ਆਵਾਜ਼ ਹਾਂ ...............।

ਸਿਰੇ ਰਾਹੀਂ ਕੰਡੇ ਬਿਖਰੇ ਨੇ।
ਭਾਵੇਂ ਇਹ ਪੈਂਡੇ ਤਿਖੜੇ ਨੇ।
ਸਦਾ ਸਿਦਕ ਸੂਲੀ ਤੇ ਨਿਖਰੇ ਨੇ।
ਨਾ ਨਿੱਠ ਕੇ ਬਹਾਂਗਾ,
ਮੈਂ ਆਵਾਜ਼ ਹਾਂ ...............।

'ਦੇਵਲ' ਮੈਂ ਦੁੱਖਾਂ ਦੇ ਮਾਰੇ ਨੂੰ।
ਲਾਉਣਾ ਟਹਿਕਣ ਵਤਨ ਪਿਆਰੇ ਨੂੰ।
ਮਾਣ ਸੂਲੀ ਦੇ ਪੀਂਘ ਹੁਲਾਰੇ ਨੂੰ।
ਨਾ ਸਿਦਕੋਂ ਢਹਾਂਗਾ,
ਮੈਂ ਆਵਾਜ਼ ਹਾਂ ...............।

92563-67202

---- 0 ----

## ਦਸਤਾਰ

*ਜਸਪਾਲ ਸਿੰਘ ਕੰਵਲ*

ਝੁੱਕ ਝੁੱਕ ਲੋਕੀਂ ਸਿਫ਼ਤਾਂ ਗੱਲਾਂ ਕਰਦੇ, ਤੇਰੀ ਸੋਹਣੀ ਦਸਤਾਰ ਦੀਆਂ।
ਜੱਗ ਸਾਰੇ ਵਿੱਚ ਵੇਖੋ ਚੜ੍ਹਤਾਂ, ਦਸ਼ਮੇਸ਼ ਦੇ ਸਿੰਘ ਸਰਦਾਰ ਦੀਆਂ।

ਨਾਨਕ ਸ਼ਾਹ ਨੇ ਹਲੀਮੀ ਵਾਲੀ ਇਹਨੂੰ ਪਾਣ ਚੜ੍ਹਾਈ ਏ।
ਅੰਗਦ ਗੁਰ ਨੇ ਆਗਿਆ ਵਾਲੀ ਗਹਿਰੀ ਪੱਟੀ ਪੜ੍ਹਾਈ ਏ।
ਅਮਰਦਾਸ ਦੀਆਂ ਦਾਤਾਂ ਚਹੁੰ ਕੁੰਟੀ ਸਾਂਝੀਵਾਲ ਪੁਕਾਰ ਦੀਆਂ।
ਜੱਗ ਸਾਰੇ ਵਿੱਚ ਵੇਖੋ ਚੜ੍ਹਤਾਂ....................।

ਸੇਵਾ ਦੀ ਗੁੜ੍ਹਤੀ ਗੁਰੂ ਰਾਮਦਾਸ ਨੇ, ਸਭ ਸੰਗਤਾਂ ਨੂੰ ਪਿਲਾ ਦਿੱਤੀ।
ਅਰਜਨ ਗੁਰਾਂ ਨੇ ਆਤਮ ਬਲੀਦਾਨ ਦੀ, ਆਦਤ ਜਿਹੀ ਹੀ ਪਾ ਦਿੱਤੀ।
ਗੁਰੂ ਹਰਗੋਬਿੰਦ ਦੀਆਂ ਰਮਜਾਂ ਗੁੱਝੀਆਂ, ਮੀਰੀ ਪੀਰੀ ਤਲਵਾਰ ਦੀਆਂ।
ਜੱਗ ਸਾਰੇ ਵਿੱਚ ਵੇਖੋ ਚੜ੍ਹਤਾਂ....................।

ਖਿਮਾ ਦੇ ਦਾਤੇ ਗੁਰੂ ਹਰਰਾਇ ਜੀ ਜੁੱਗ ਜੁੱਗ ਸ਼ੋਭਾ ਤੇਰੀ ਏ।
ਬਾਲਾ ਪ੍ਰੀਤਮ ਨੇ ਪਵਿੱਤ੍ਰਤਾ ਦੀ, ਸਭ ਪਾਸੇ ਮਹਿਕ ਖਲੇਰੀ ਏ।
ਨਿਆਂ ਸ਼ਾਂਤੀ ਜੱਗ ਸਾਰੇ ਬਖ਼ਸ਼ਿਸਾਂ ਤੇਗ ਬਹਾਦਰ ਦਾਤਾਰ ਦੀਆਂ।
ਜੱਗ ਸਾਰੇ ਵਿੱਚ ਵੇਖੋ ਚੜ੍ਹਤਾਂ....................।

ਕਲਗੀਧਰ ਨੇ ਗਿੱਦੜ ਕੌਮ ਦੇ ਸੁੱਤੇ ਭਾਗ ਜਗਾਏ ਨੇ।
ਇੱਕ ਇੱਕ ਸਿੰਘ ਨੇ ਸਵਾ ਲੱਖ ਨਾਲ ਰਣ ਵਿੱਚ ਆਢੇ ਲਾਏ ਨੇ।
ਨੀਂਦਾਂ ਤੂੰ ਹਰਾਮ ਕੀਤੀਆਂ ਔਰੰਗੇ ਦੇ ਦਰਬਾਰ ਦੀਆਂ।
ਜੱਗ ਸਾਰੇ ਵਿੱਚ ਵੇਖੋ ਚੜ੍ਹਤਾਂ....................।

ਤੇਰੇ ਪਿਆਰੇ ਸਚਿਆਰਿਆਂ ਦਾਤਾ, ਸ਼ਹੀਦੀ ਦਾ ਅੰਬਰ ਲਗਾ ਦਿੱਤਾ।
ਖਾਲਸਾਈ ਨਿਸ਼ਾਨ ਤੇਰਾ ਹੈ, ਸਾਰੇ ਜੱਗ ਅੰਦਰ ਝੁਲਾ ਦਿੱਤਾ।
ਦੇਗ ਤੇਗ ਨੇ ਭੰਨੀਆਂ ਆਕੜਾਂ, ਜਾਲਮ ਦੇ ਕੂੜੇ ਹੰਕਾਰ ਦੀਆਂ।
ਜੱਗ ਸਾਰੇ ਵਿੱਚ ਵੇਖੋ ਚੜ੍ਹਤਾਂ....................।

ਗੁਰੂ ਗ੍ਰੰਥ ਜੀ ਸ਼ਬਦ ਗੁਰੂ, ਇੱਕ ਜੋਤ ਪਈ ਜਗੇ ਨੂਰਾਨੀ ਏ।
ਘਰ-ਘਰ ਅੰਦਰ ਪ੍ਰਕਾਸ਼ ਫੈਲਾਇਆ, ਕੋਈ ਨਾ ਇਸ ਦਾ ਸਾਨੀ ਏ।
ਕੰਵਲ ਕਰੇ ਕੀ ਸਿਫ਼ਤਾਂ ਮੂੰਹੋਂ, ਨੀਲੇ ਦੇ ਅਸਵਾਰ ਦੀਆਂ।
ਜੱਗ ਸਾਰੇ ਵਿੱਚ, ਵੇਖੋ ਚੜ੍ਹਤਾਂ, ਦਸ਼ਮੇਸ਼ ਦੇ ਸਿੰਘ ਸਰਦਾਰ ਦੀਆਂ।

----- 0 -----

*8968968397*

## ਜੀਵਨ

*ਡਾ ਗੁਰਮੀਤ ਸਿੰਘ ਬਰਸਾਲ*

ਫਿਕਰਾਂ ਵਿੱਚ ਨਾ ਐਵੇਂ ਸਮਾਂ ਲੰਘਾਇਆ ਕਰ ।
ਜੱਗ ਨੂੰ ਤੱਕਕੇ ਥੋੜਾ ਜਿਹਾ ਮੁਸਕਾਇਆ ਕਰ ॥
ਜੇਕਰ ਰਾਤੀਂ ਗੂੜ੍ਹੀ ਨੀਂਦਰ ਚਾਹੁੰਨਾ ਏਂ ,
ਦਿਨ ਸੱਜਣਾ ਸੁਕਿਰਤ ਦੀ ਭੇਟ ਚੜ੍ਹਾਇਆ ਕਰ ।
ਹੋਰਾਂ ਤੋਂ ਜੇ ਝਾਕ ਹੈ ਮਿੱਠਿਆਂ ਬਚਨਾਂ ਦੀ,
ਦੁਨੀਆਂ ਨੂੰ ਵੀ ਮਿੱਠੇ ਬਚਨ ਸੁਣਾਇਆ ਕਰ ।
ਜੇਕਰ ਸੱਜਣਾ ਭਲਾ ਆਪਦਾ ਮੰਗਦਾ ਏਂ,
ਆਪਣੇ ਹੱਥੀਂ ਵੀ ਕੋਈ ਭਲਾ ਕਮਾਇਆ ਕਰ ।
ਮਾਨਸ ਦਾ ਰਤ ਪੀਣ ਬਰਾਬਰ ਹੁੰਦਾ ਹੈ,
ਹੱਕ ਪਰਾਇਆ ਭੁੱਲਕੇ ਵੀ ਨਾ ਖਾਇਆ ਕਰ ।
ਬੱਧਾ-ਰੁੱਧਾ ਜੇ ਕੁਝ ਚੰਗਾ ਕਰ ਬੈਠਾਂ,
ਜਣੇ-ਖਣੇ ਕੋਲ ਐਵੇਂ ਨਾ ਜਿਤਲਾਇਆ ਕਰ ।
ਆਪਣਾ ਹੀ ਘਰ ਫੂਕ ਤਮਾਸ਼ਾ ਦੇਖੀਦਾ,
ਪਰ-ਉਪਕਾਰ ਦੇ ਬਦਲੇ ਨਾ ਕੁਝ ਚਾਹਿਆ ਕਰ ।
ਅੱਖਾਂ ਮੀਚ ਭਰੋਸਾ ਕਰ ਪਛਤਾਵਣ ਤੋਂ,
ਚਿਹਰੇ ਪਿਛਲੇ ਚਿਹਰੇ ਨੂੰ ਅਜਮਾਇਆ ਕਰ ।
ਜਿੰਦਗੀ ਜੀਣ ਦਾ ਮਤਲਬ ਬਹਿਕੇ ਸਮਝ ਲਵੀਂ,
ਜੀਵਨ ਜੀਣ ਤੋਂ ਪਹਿਲਾਂ ਨਾ ਮਰ ਜਾਇਆ ਕਰ ॥

----- 0 -----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

## ਐ ਕਲਮ ਚੱਲ....!

*ਅਮਰਜੀਤ ਸਿੰਘ ਸੰਧੂ*

ਐ ਕਲਮ ਚੱਲ ! ਮਗਰ ਨਾ ਇਹ ਸੋਚੀਂ,
ਤੈਨੂੰ ਹਰ ਪਲ ਸਤਾ ਰਿਹਾ ਹਾਂ ਮੈਂ।
ਤੈਨੂੰ ਮੰਗ ਕੇ ਜੋ ਰੱਬ ਨੂੰ ਦਿੱਤਾ ਸੀ,
ਓਹੀ ਵਾਅਦਾ ਨਿਭਾ ਰਿਹਾ ਹਾਂ ਮੈਂ।

ਮੇਰੇ 'ਮੁਰਸ਼ਦ' ਤੇਰੇ ਹੀ ਮਿਸਰੇ ਦੇ,
ਬਦਲ ਕੇ ਲਫ਼ਜ਼ ਗਾ ਰਿਹਾ ਹਾਂ ਮੈਂ।
"ਲੂਸੇ ਹੋਏ 'ਕਲਾ' ਦੇ ਗੁਲਸ਼ਨ ਵਿੱਚ,
ਨਵੀਆਂ 'ਕਲਮਾਂ' ਲਗਾ ਰਿਹਾ ਹਾਂ ਮੈਂ।

ਐ ਕਲਾ! ਗ਼ਮ ਨਾ ਕਰ, ਜੋ ਤੇਰੇ ਤੋਂ,
ਵਾਰ ਦਿੱਤੀ ਮੈਂ ਸਾਹਾਂ ਦੀ ਦੌਲਤ।
ਤੇਰਾ ਜੋ ਪਿਆਰ ਮਿਲ ਰਿਹੈ ਮੈਨੂੰ,
ਬਹੁਤ ਦੌਲਤ ਕਮਾ ਰਿਹਾ ਹਾਂ ਮੈਂ।

ਮੈਂ ਤੇਰੇ ਇੱਕ ਇੱਕ ਹੁੰਝੂ ਦਾ,
ਸਾਰਾ ਲੈਣੈ ਹਿਸਾਬ ਦੁਨੀਆਂ ਤੋਂ।
ਦਮ ਕੁ ਤੂੰ ਅਪਣੇ ਦਮ ਨੂੰ ਰੋਕ ਤਾਂ ਰੱਖ,
ਐ ਮੇਰੀ ਜਾਨ ਆ ਰਿਹਾ ਹਾਂ ਮੈਂ।

ਮੇਰਾ 'ਦੀਵਾਨ' ਜਦ ਵੀ ਆਏਗਾ,
ਲੋਕ ਆਖਣਗੇ, ਇਹ ਤਾਂ 'ਐਲਬਮ' ਹੈ,
ਆਪਣੇ ਹਰ ਸ਼ਿਅਰ ਵਿੱਚ ਮੇਰੇ ਹਮਦਮ,
ਤੇਰੀ ਮੂਰਤ ਬਣਾ ਰਿਹਾ ਹਾਂ ਮੈਂ।

ਦਿਲ ਨੇ ਜਿਸ ਦਿਨ ਤੋਂ ਹੋਸ਼ ਸੰਭਲੀ ਹੈ,
ਬਸ ਉਹ ਤੈਨੂੰ ਬੁਲਾਈ ਜਾਂਦਾ ਏ।
ਬੋਲ ਨਾ ਬੋਲ, ਪਰ ਯਕੀਨ ਤਾਂ ਕਰ,
ਹੁਣ ਵੀ ਤੈਨੂੰ ਬੁਲਾ ਰਿਹਾ ਹਾਂ ਮੈਂ।

ਐ ਮੇਰੀ ਜਾਨ ! ਐ ਮੇਰੀ ਕਵਿਤਾ !
ਜਿਸਮ ਦਾ ਚੋਲਾ ਮੈਂ ਬਦਲ ਆਵਾਂ।
ਤੂੰ ਮੇਰਾ ਰਾਹ ਨਿਹਾਰਦੀ ਰਹਿਣਾ,
ਬਸ, ਕਿ ਜਾਂਦੇ ਹੀ ਆ ਰਿਹਾ ਹਾਂ ਮੈਂ।

*9463613528*

----- 0 -----

## ਨਾਰੀ ਦਾ ਸਤਿਕਾਰ

*ਸ਼੍ਰੀ ਕ੍ਰਿਸ਼ਨ ਰਾਹੀ, ਨੈਸ਼ਨਲ ਅਵਾਰਡੀ*

ਨਾਰੀ ਹੁਣ ਕਮਜ਼ੋਰ ਨਹੀਂ ਹੈ,
ਮਰਦ ਦਾ ਇਸ 'ਤੇ ਜ਼ੋਰ ਨਹੀਂ ਹੈ।
ਬੜੇ ਤਸੀਹੇ ਝੱਲੇ ਇਸ ਨੇ,
ਹੁਣ ਨਾ ਹੋਰ ਖੁਆਰ ਕਰੋ।
ਨਾਰੀ ਦਾ ਸਤਿਕਾਰ ਕਰੋ........!

ਸਦੀਆਂ ਤੋਂ ਇਹਨੇ ਕਸ਼ਟ
ਤਸੀਹੇ ਝੱਲ-ਝੱਲ ਉਮਰ ਹੰਢਾਈ।
ਸਾਡੇ ਐਸ ਸਮਾਜ ਨੇ
ਫਿਰ ਵੀ ਕੋਈ ਕਦਰ ਨਾ ਪਾਈ।
ਮਮਤਾ ਦੀ ਮੂਰਤ ਹੈ
ਇਸ 'ਤੇ ਨਾ ਨਫਰਤ ਦਾ ਵਾਰ ਕਰੋ।
ਨਾਰੀ ਦਾ ਸਤਿਕਾਰ ਕਰੋ........!

ਬਾਣੀ ਦੇ ਵਿਚੋਂ ਗੁਰਾਂ ਨੇ
ਵੇਖੋ ਕੀਤਾ ਹੈ ਫੁਰਮਾਨ।
"ਸੋ ਕਿਉ ਮੰਦਾ ਆਖੀਐ, ਜਿਤੁ ਜੰਮੈ ਰਾਜਾਨ।"
ਇਹ ਜਗ ਜਣਨੀ ਲੋਕੋ ਵੇ
ਨਾ ਇਸ 'ਤੇ ਅੱਤਿਆਚਾਰ ਕਰੋ,
ਨਾਰੀ ਦਾ ਸਤਿਕਾਰ ਕਰੋ........!

ਹਰ ਔਰਤ ਨੇ ਆਪਣੇ ਦਿਲ ਵਿੱਚ
ਸੌ-ਸੌ ਸੁਪਨੇ ਸੰਜੋਏ ਸੀ।
ਮਰਦ ਪ੍ਰਧਾਨ ਸਮਾਜ ਦੇ ਵਿੱਚ
ਜੋ ਕਦੇ ਨਾ ਪੂਰੇ ਹੋਏ ਸੀ।
ਹਰ ਔਰਤ ਦੇ ਸੁਪਨੇ ਨੂੰ
'ਰਾਹੀ' ਮਿਲ ਕੇ ਸਾਕਾਰ ਕਰੋ।
ਨਾਰੀ ਦਾ ਸਤਿਕਾਰ ਕਰੋ........!

9988804434

---- 0 -----

## ਤਿਤਲੀ

*ਮੇਜਰ ਸਿੰਘ ਇਸੜੂ*

ਔਹ ਦੇਖੋ ਔਹ ਦੇਖੋ ਮਾਰਦੀ ਉਡਾਰੀਆਂ,
ਮਸਤ ਅਦਾਵਾਂ ਉਹਦੀਆਂ ਲੱਗਣ ਪਿਆਰੀਆਂ।

ਇਕ ਫੁੱਲ ਉਤੋਂ ਦੂਜੇ ਫੁੱਲ ਉਡ ਜਾਂਦੀ ਏ।
ਰਸ ਉਹਦਾ ਚੂਸ ਉਹ ਖੁਸ਼ੀਆਂ ਮਨਾਂਦੀ ਏ।
ਜਿੱਦਾਂ ਸੰਸਾਰ ਉਹਦਾ ਫੁੱਲਾਂ ਦੀਆਂ ਕਿਆਰੀਆਂ।
ਔਹ ਦੇਖੋ ਔਹ ਦੇਖੋ ਮਾਰਦੀ ...............।

ਨਿਕੀ ਜਿਹੀ ਜਿੰਦ ਉਹਦੀ ਛੋਟੀ ਜਿਹੀ ਆਰਜ਼ੂ।
ਪਤਾ ਨਹੀਂ ਕਦੋਂ ਭੌਰਾ ਝਪਟ ਉਹਨੂੰ ਮਾਰਜੂ।
ਪਤਲੋਂ ਸੁਹਣੇ ਪੰਖਾਂ ਨਾਲ ਕਰੇ ਹੁਸ਼ਿਆਰੀਆਂ।
ਔਹ ਦੇਖੋ ਔਹ ਦੇਖੋ ਮਾਰਦੀ ...............।

ਰੱਬ ਨੇ ਤੌਫ਼ੀਕ ਦਿਤੀ, ਉਹਨੂੰ ਖੁਸ਼ ਰਹਿਣ ਦੀ।
ਬਹਿਕੇ ਸੁਹਣੇ ਫੁੱਲਾਂ ਉੱਤੇ ਰਸ ਚੂਸ ਲੈਣ ਦੀ।
ਬੱਚੇ ਉਹਨੂੰ ਫੜਨ ਦੀਆਂ ਕਰਨ ਤਿਆਰੀਆਂ।
ਔਹ ਦੇਖੋ ਔਹ ਦੇਖੋ ਮਾਰਦੀ ...............।

ਸੁਹਣੀਆਂ ਫਰਾਕਾਂ ਮਾਵਾਂ ਧੀਆਂ ਨੂੰ ਬਣਾਂਦੀਆਂ।
ਹਲਕੀਆਂ ਫਰਿਲਾਂ ਫੁੱਲ-ਪੱਤੀਆਂ ਲਗਾਂਦੀਆਂ।
ਤਿਤਲੀਆਂ ਵਾਂਗ ਮਾਵਾਂ ਬੱਚੀਆਂ ਸ਼ਿੰਗਾਰੀਆਂ।
ਔਹ ਦੇਖੋ ਔਹ ਦੇਖੋ ਮਾਰਦੀ ...............।

ਉਮਰ ਭਾਵੇਂ ਛੋਟੀ ਹੋਵੇ, ਖੁਸ਼ੀ ਭਰਪੂਰ ਹੋਵੇ।
ਤਿਤਲੀ ਵਾਂਗ ਅਜ਼ਾਦ ਹੋਵੇ, ਕੋਈ ਨਾ ਗਰੂਰ ਹੋਵੇ।
ਜਿੰਦਗੀ ਜੇ 'ਮੇਜਰ', ਵਾਂਗ ਤਿਤਲੀ ਗੁਜ਼ਾਰਨੀ।
ਅੰਮ੍ਰਿਤ ਵੇਲੇ ਭਜਨ ਦੀਆਂ ਕਰਲੈ ਤਿਆਰੀਆਂ।
ਔਹ ਦੇਖੋ ਔਹ ਦੇਖੋ ਮਾਰਦੀ ਉਡਾਰੀਆਂ।
ਮਸਤ ਅਦਾਵਾਂ ਉਹਦੀਆਂ ਲੱਗਣ ਪਿਆਰੀਆਂ।

*7508032052*

---- 0 ----

## ਕੋਈ ਬੱਝਦੀ ਨੀ ਆਸ

*ਲਾਲ ਸਿੰਘ ਲਾਲੀ*

ਕੋਈ ਬੱਝਦੀ ਨੀ ਆਸ, ਚਿੱਤ ਰਹਿੰਦਾ ਹੈ ਉਦਾਸ।
ਹੋਵੇ ਕਾਰਜ ਨਾ ਰਾਸ।
ਮੈਨੂੰ ਲੱਗਦਾ ਹੈ ਇੰਝ, ਜਿਵੇਂ ਜੰਮੇ ਆ ਕਰੁਤੇ।
ਮੇਰੇ ਮੱਥੇ ਦੇ ਨਸੀਬ, ਪਏ ਲੰਮੀ ਤਾਣ ਸੁੱਤੇ।

ਪਾਵਾਂ ਕੰਮ ਨੂੰ ਜੇ ਹੱਥ, ਬੱਸ ਸੋਨਾ ਹੋਜੇ ਮਿੱਟੀ।
ਹੋਈ ਕੋਈ ਨਾ ਤਰੱਕੀ, ਹੋਸੀ ਕਾਲੀ ਤੋਂ ਹੈ ਚਿੱਟੀ।
ਸਾਰੀ ਉਮਰ ਕਮਾਇਆ, ਮੇਰੇ ਘਸ ਗਏ ਜੁੱਤੇ।
ਮੇਰੇ ਮੱਥੇ ਦੇ ਨਸੀਬ, ...............।

ਦੇ ਕੇ ਢਿੱਡ ਤਾਂਈ ਗੰਢ, ਕਰਾਂ ਖਰਚਾ ਵੀ ਘੱਟ।
ਹੋਈ ਰੀਝ ਵੀ ਨਾ ਪੂਰੀ, ਬੜਾ ਔਖਾ ਲੰਘੇ ਝੱਟ।
ਸੁੰਘ ਲੰਘ ਜਾਣ ਅੱਗੇ, ਘਰੇ ਵੜਦੇ ਨੀ ਕੁੱਤੇ।
ਮੇਰੇ ਮੱਥੇ ਦੇ ਨਸੀਬ, ...............।

ਕਦੇ ਲਾਈ ਨਾ ਸ਼ੁਕੀਨੀ, ਹੁੰਦਾ ਪਤਾ ਨਹੀਓਂ ਕੀ।
ਧਰੀ ਚਿੱਬੜਾਂ ਦੀ ਦਾਲ, ਪਾ ਕੇ ਮਿਰਚਾਂ ਦੇ ਬੀ।
ਬਾਲੀ ਚੁੱਲ੍ਹੇ ਵਿੱਚ ਅੱਗ, ਕਰ ਕੱਠੇ ਪੱਤੇ-ਪੁਤੇ।
ਮੇਰੇ ਮੱਥੇ ਦੇ ਨਸੀਬ, ...............।

ਨੰਗੇ ਫਿਰਦੇ ਜੁਆਕ, ਪੋਹ ਮਾਘ ਦੇ ਹੈ ਵਿੱਚ।
ਚਾਹ ਦੁੱਧ ਬਿਨ੍ਹਾਂ ਸਾਰੇ, ਲੈਂਦੇ ਅੰਦਰ ਨੇ ਖਿੱਚ।
ਲੈ ਕੇ ਪਾਟੀ ਹੀ ਰਜਾਈ, ਸਦਾ ਸਾਰੀਦੇ ਨੇ ਬੁੱਤੇ।
ਮੇਰੇ ਮੱਥੇ ਦੇ ਨਸੀਬ, ...............।

ਸਦਾ ਰੱਬ ਰੱਖੇ ਖੈਰ, ਕਦੇ ਉਲਝੇ ਨਾ ਤਾਣੀ।
ਔਖੀ ਹੋ ਕੇ ਲਿਖੀ ਲਾਲੀ, ਇਹ ਕਰਮ ਕਹਾਣੀ।
ਜਦੋਂ ਮੰਗਦੇ ਹਾਂ ਹੱਕ, ਲੋਕੀਂ ਆਖਦੇ ਨਿਪੁੱਤੇ।
ਮੇਰੇ ਮੱਥੇ ਦੇ ਨਸੀਬ, ...............।

*9914610083*

---- 0 ----

# ਦਾਨੀ ਸੱਜਨਾਂ ਦਾ ਧੰਨਵਾਦ

ਐਡੀਟਰ ਸਾਹਿਬ,
ਭਾਈ ਦਿੱਤ ਸਿੰਘ ਪੱਤ੍ਰਿਕਾ
ਚੰਡੀਗੜ੍ਹ।

ਸ੍ਰੀ ਮਾਨ ਜੀ,

ਜੈ ਭੀਮ-ਜੈ ਭਾਰਤ !

ਆਪ ਵਲੋਂ ਕਢਿਆ ਜਾ ਰਿਹਾ ਪੇਪਰ/ਰਸਾਲਾ ਮੈਂ ਇੱਥੇ ਸ. ਫਤਿਹਜੰਗ ਸਿੰਘ ਕੋਲੋਂ ਲੈ ਕੇ ਪੜ੍ਹਿਆ। ਜਾਣਕਾਰੀ ਹੋਈ ਕਿ ਤੁਸੀਂ ਉਨ੍ਹਾਂ ਲੋਕਾਂ ਦੇ ਹੱਕਾਂ ਦੀ ਗੱਲ ਕਰ ਰਹੇ ਹੋ ਜਿਨ੍ਹਾਂ ਨੂੰ ਪੁਸ਼ਤ-ਦਰ-ਪੁਸ਼ਤ ਅਸਹਿ ਤੇ ਅਕਹਿ ਤਸੀਹੇ ਸਹਿੰਦਿਆਂ, ਭਿਆਨਕ ਸਮਾਜਿਕ ਪ੍ਰਸਥਿਤੀਆਂ ਵਿਚੋਂ ਲੰਘਦਿਆਂ ਅੱਜ ਵੀ ਇਸ ਅਖੌਤੀ ਲੋਕਰਾਜੀ ਅਤੇ ਵਿਗਿਆਨਕ ਯੁੱਗ ਵਿੱਚ ਉਹੀ ਸਦੀਆਂ ਪੁਰਾਣੇ ਵਿਤਕਰੇ ਦੀ ਭੱਠੀ ਵਿਚੋਂ ਗੁਜ਼ਰਨਾ ਪੈ ਰਿਹਾ ਹੈ। ਦੇਸ਼ ਦੇ ਨਾਂ 'ਤੇ ਇਹ ਭੱਦਾ ਕਲੰਕ ਹੈ ਜੋ ਜਲਦੀ ਤੋਂ ਜਲਦੀ ਮਿਟਣਾ ਚਾਹੀਦਾ ਹੈ। ਇਹ ਕਲੰਕ ਨਾ ਦੇਸ਼ ਦੀ ਤਰੱਕੀ ਹੋਣ ਦਿੰਦਾ ਹੈ ਅਤੇ ਨਾ ਖੁਸ਼ਹਾਲੀ ਵਰਤਣ ਦਿੰਦਾ ਹੈ। ਤੁਹਾਡੇ ਵਰਗੀ ਸੋਚ ਰੱਖਣ ਵਾਲੇ ਹੀ ਰਲਮਿਲ ਕੇ ਹੰਭਲਾ ਮਾਰੋਗੇ ਤਾਂ ਇਸ ਯਾਤਨਾਵਾਂ ਸਹਿੰਦੇ ਸਮਾਜ ਦੇ ਵੱਡੇ ਹਿੱਸੇ ਦੀਆਂ ਔਕੜਾਂ ਵਿੱਚ ਕੁਝ ਕਮੀ ਆਵੇਗੀ। ਤੁਹਾਡਾ ਜਤਨ ਨਿਸ਼ਚੇ ਹੀ ਸ਼ਲਾਘਾਯੋਗ ਹੈ।

ਮੈਂ ਜਿੰਦਗੀ ਦੇ ਨੌਵੇਂ ਦਹਾਕੇ ਵਿਚੋਂ ਗੁਜ਼ਰ ਰਿਹਾ ਹਾਂ। ਬਚਪਨ ਤੋਂ ਇਹ ਭਿਆਨਕ ਸਮਾਜਕ ਵਿਤਕਰਾ ਵੇਖਦਾ ਆ ਰਿਹਾ ਹਾਂ ਅਤੇ ਆਪ ਵੀ ਆਪਣੇ ਪਿੰਡੇ 'ਤੇ ਹੰਢਾਇਆ ਹੈ। ਬਾਬਾ ਸਾਹਿਬ ਦੇ ਦੱਸੇ ਰਾਹ 'ਤੇ ਚਲਦਿਆਂ ਕਾਂਸ਼ੀ ਰਾਮ ਜੀ ਨੇ ਇਸ ਪਾਸੇ ਜਾਗ੍ਰਿਤੀ ਦਾ ਕਾਫ਼ੀ ਕੰਮ ਕੀਤਾ ਹੈ ਜਿਸ ਦਾ ਮੈਂ ਆਪ ਵੀ ਕਿਸੇ ਵੇਲੇ ਹਿੱਸਾ ਰਿਹਾ ਹਾਂ। ਇਸ ਜਾਗ੍ਰਿਤੀ ਨੂੰ ਵਾਚਦਿਆਂ ਆਪਣੇ ਬਚਪਨ ਦੇ ਸਮੇਂ ਦੇ ਵਿਤਕਰਿਆਂ ਨਾਲ ਮੇਲਕੇ ਮੁਕਾਬਲਾ ਕਰਦਾ ਹਾਂ ਤਾਂ ਕਾਫੀ ਤਬਦੀਲੀ ਨਜ਼ਰ ਆਉਂਦੀ ਹੈ ਪਰ ਹਾਲੇ ਬਹੁਤ ਕੁਝ ਕਰਨਾ ਬਾਕੀ ਹੈ। ਉਮਰ ਦੇ ਇਸ ਮੁਕਾਮ ਤੋਂ ਮੈਂ ਆਪ ਨੂੰ ਦਿਲੋਂ ਅਸ਼ੀਰਵਾਦ ਦਿੰਦਾ ਹਾਂ ਅਤੇ ਕਾਮਨਾ ਕਰਦਾ ਹਾਂ ਕਿ ਤੁਸੀਂ ਆਪਣੇ ਕਰਤੱਵ ਨੂੰ ਨਿਭਾਉਣ ਲਈ ਹੋਰ ਤੀਬਰਤਾ ਨਾਲ ਅੱਗੇ ਹੀ ਅੱਗੇ ਵਧੋ ਤਾਂ ਜੋ ਇਸ ਦਬੇ ਕੁੱਚਲੇ ਸਮਾਜ ਦੀਆਂ ਔਕੜਾਂ ਵਿੱਚ ਕਮੀ ਆਵੇ।

ਆਸ਼ੀਰਵਾਦ ਦੇ ਤੌਰ ਤੇ ਮੈਂ ਆਪਨੂੰ 1100/- ਰੁਪਏ ਚੈਕ ਰਾਹੀ ਭੇਜ ਰਿਹਾ ਹਾਂ। ਆਸ ਹੈ ਤੁਸੀਂ ਇਹ ਤਿਲਫੁੱਲ ਸਵਿਕਾਰ ਕਰੋਗੇ।

ਸ਼ੁਭ ਇਛਾਵਾਂ ਸਹਿਤ

ਆਪ ਦਾ ਹਿਤੂ,

ਆਰ.ਪੀ. ਸਿੰਘ
# 1113, ਸੈਕਟਰ 15-ਬੀ, ਚੰਡੀਗੜ੍ਹ।

---

**ਮਾਲੀ ਮਦਦ ਲਈ ਧੰਨਵਾਦ**

1. ਸ. ਆਰ.ਪੀ. ਸਿੰਘ ਜੀ ਨੇ ਚੈਕ ਰਾਹੀਂ 1100/- ਰੁਪਏ ਭੇਜੇ , ਬਹੁਤ ਬਹੁਤ ਧੰਨਵਾਦ ਹੈ ਜੀ ਆਪ ਜੀ ਕੌਮ ਦੇ ਅਣਗੌਲੇ ਕੀਤੇ ਹੋਏ ਮਸੀਹੇ ਗਿਆਨੀ ਦਿੱਤ ਸਿੰਘ ਜੀ ਦੇ ਨਾਂ 'ਤੇ ਚੱਲ ਰਹੀ ਪੱਤ੍ਰਿਕਾ ਲਈ ਸੇਵਾ ਭੇਜੀ ਹੈ। ਆਪ ਜੀ ਵਰਗੇ ਸੁਹਿਰਦ ਤੇ ਸੂਝਵਾਦ ਵਿਅਕਤੀ ਹੀ ਅਜੇਹੇ ਔਖੇ ਕਾਰਜਾਂ ਦੀ ਜ਼ਮੀਨੀ ਹਕੀਕਤ ਨੂੰ ਜਾਣਕੇ ਅੱਗੇ ਆਉਣ ਦਾ ਜੇਰਾ ਦਿਖਾਉਂਦੇ ਹੋ।
2. ਸ. ਮੇਜਰ ਸਿੰਘ ਈਸੜੂ ਰਿਟਾਇਰਡ ਡਿਪਟੀ ਰਜਿਸਟਰਾਰ, ਪੰਜਾਬ ਤੇ ਹਰਿਆਣਾ ਹਾਈਕੋਰਟ, ਚੰਡੀਗੜ੍ਹ ਜੀ ਵੀ ਹਰ ਮਹੀਨੇ ਯੋਗਦਾਨ ਪਾ ਰਹੇ ਹਨ। ਧੰਨਵਾਦ ਜੀ।
3. ਮਹਾਨ ਗਤਿਕਾਰ ਸ. ਲਾਲ ਸਿੰਘ ਲਾਲੀ ਤੇ ਸ. ਜਰਨੈਲ ਸਿੰਘ ਹਸਨਪੁਰੀ ਵੀ ਸਮੇਂ ਸਮੇਂ ਸਿਰ ਪੱਤ੍ਰਿਕਾ ਦੀ ਮਦਦ ਕਰਦੇ ਆ ਰਹੇ ਹਨ। ਧੰਨਵਾਦ ਜੀ।
4. ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਤੀ ਤੰਗੀ-ਤੁਰਸੀਆਂ ਦਾ ਸਫਰ ਕਰਦੀ ਹੋਈ ਲਗਾਤਾਰ ਤੁਰਦੀ-ਤੁਰਦੀ 7ਵੇਂ ਸਾਲ ਵਿੱਚ ਪ੍ਰਵੇਸ਼ ਕਰ ਚੁੱਕੀ ਹੈ। ਕਈ ਦਾਨੀ ਸੱਜਨਾਂ ਨੇ ਮਾਲੀ ਮਦਦ ਲਈ ਹੱਥ ਵਧਾਇਆ ਹੈ ਤੇ ਸਮੇਂ-ਸਮੇਂ ਸਿਰ ਮਦਦ ਵੀ ਕਰਦੇ ਆ ਰਹੇ ਹਨ। ਜਿਵੇਂ ਕਿ ਸੂਬੇਦਾਰ ਦੀਪ ਸਿੰਘ, ਸੈਕਟਰ 40ਸੀ ਚੰਡੀਗੜ੍ਹ, ਸ. ਪ੍ਰੀਤਮ ਸਿੰਘ ਢਾਡੀ ਜਗਾਧਰੀ ਵਰਕਸ਼ਾਪ, ਸ. ਸੁੱਚਾ ਸਿੰਘ ਕਲੌੜ, ਸ੍ਰੀ ਕ੍ਰਿਸ਼ਨ ਰਾਹੀ, ਸ੍ਰੀ ਪ੍ਰੀਤਮ ਲੁਧਿਆਣਵੀ, ਸ. ਅਜੈਬ ਸਿੰਘ ਮੈਨੇਜਰ, ਸ. ਕਿਰਪਾਲ ਸਿੰਘ, ਚੰਡੀਗੜ੍ਹ, ਸ੍ਰੀ ਓ.ਪੀ. ਮਨੌਲੀ, ਸ. ਜੀਤ ਸਿੰਘ ਬੋਸਲ, ਬਾਬਾ ਸਾਧੂ ਸਿੰਘ, ਭਾਈ ਹਰੀ ਸਿੰਘ, ਭਾਈ ਜਸਪਾਲ ਸਿੰਘ, ਭਾਈ ਜਰਨੈਲ ਸਿੰਘ ਮਹਿਤੋਂ, ਮਾਸਟਰ ਗੁਰਨਾਮ ਸਿੰਘ ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਸਭ ਦਾਨੀ ਸੱਜਨਾਂ ਦਾ ਕੋਟਿ-ਕੋਟਿ ਧੰਨਵਾਦ ਹੈ ਜੀ। ਅਦਾਰੇ ਵਲੋਂ ਪੁਰ ਜ਼ੋਰ ਅਪੀਲ ਹੈ ਕਿ ਅਜੇਹੇ ਮਹੀਨਾਵਾਰ ਪਰਚੇ ਕਿਸੇ ਇਕ ਵਿਅਕਤੀ ਦੁਆਰਾ ਸਫਲ ਨਹੀਂ ਕੀਤੇ ਜਾ ਸਕਦੇ। ਦਾਨੀ ਸਜਨਾਂ ਦੇ ਸਹਿਯੋਗ ਨਾਲ ਹੀ ਅਜੇਹੇ ਕਾਰਜ ਨੇਪਰੇ ਚੜ੍ਹਦੇ ਹਨ। ਸੋ ਆਪਣੀ ਨੇਕ ਕਮਾਈ ਵਿਚੋਂ ਕੋਈ ਵੀ ਇਸ ਮਹਾਂ ਯੱਗ ਵਿੱਚ ਹਿੱਸਾ ਪਾ ਸਕਦਾ ਹੈ।

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ*

---- 0 ----

Spl. in HEALTH SEX URINE SKIN

Since 1944




Height Increase, Chronic Digestive Problems

# ਤਾਕਤ ਦਾ ਤੋਹਫਾ® ਕੇਸਰ / ਗੋਲਡ ਕੋਰਸ ਖਾਓ

ਕਮਜੋਰੀ ਦਾ ਸਦਾ ਦੇ ਲਈ ਕਾਮਯਾਬ ਇਲਾਜ ਪਾਓ (ਤੁਰੰਤ ਮੰਗਵਾਣ ਦੇ ਲਈ ਸੰਪਰਕ ਕਰੋ)

ਦੁਨੀਆਂ ਕਿਉਂ ਮੰਨਦੀ ਹੈ ?

ਕਿਉਂਕਿ ਅਸੀਂ ਉਸ ਰੋਗ ਦਾ ਇਲਾਜ ਕਰਦੇ ਹਾਂ, ਜਿਸ ਨੂੰ ਠੀਕ ਕਰ ਸਕਦੇ ਹਾਂ । ਇਹ ਸਾਡਾ ਕੋਈ ਨਵਾਂ ਕੰਮ ਨਹੀਂ, ਸਾਡੇ ਪੁਛਤ ਦਰ ਪੁਛਤ ਖਾਨਦਾਨੀ ਤਜ਼ੁਰਬੇ ਅਤੇ ਅਜ਼ਮਾਇਸ਼ ਆਯੁਰਵੇਦਿਕ ( ਹਰਬਲ ਡਾਈਟ) ਇਲਾਜ਼ ਦੀ ਸ਼ੋਹਰਤ ਦੇਸ਼ਾਂ-ਵਿਦੇਸ਼ਾਂ ਵਿੱਚ ਪ੍ਰਸਿੱਧ ਹੈ । ਕਿਸੇ ਵੀ ਉਮਰ ਵਿੱਚ ਕਿਸੇ ਨੂੰ ਕੋਈ ਵੀ ਗੁਪਤਰੋਗ ਜੋ ਜ਼ਿੰਦਗੀ ਦੇ ਲਈ ਸੋਗ ਬਣ ਗਿਆ ਹੋਵੇ, ਪੁਰਾਨੀ ਕਮਜ਼ੋਰੀ, ਸੁਕਰਾਣੂ ਸਮੱਸਿਆ, ਆਂਤੜਾਂ ਕਮਜ਼ੋਰ, ਧਰਨ, ਵੀਰਜ ਵਿੱਚ Pus Cell, ਨਲਾਂ ਵਿੱਚ ਦਰਦ, ਜ਼ਿਆਦਾ ਹੱਥਰਸੀ, ਪੁਰਾਣਾ ਸਪਨਦੋਸ਼, ASAB ਵੱਧ ਜਾਣਾ, ਹੁਸ਼ਿਆਰੀਘੱਟ, ਹਾਰਮੋਨ ਦਾ ਅਸੰਤੁਲਨ, Stress Diabetes, Early Dischanrge ਆਦਿ ਦਾ ਕਾਮਯਾਬ ਇਲਾਜ- No Side Effect.

**Since 1944 Worldwide Safe & Successful Ayurvedic/Herbal Treatment for Every One.**

**www.yogisayurveda.com**
**An ISO 9001:2008 Certified Co.**

ਪੂਰਾ ਕੋਰਸ ਵਰਤਣ ਤੋਂ ਬਾਦ ਦੁਬਾਰਾ ਦਵਾਈ ਦੀ ਲੋੜ ਨਹੀਂ ਪੈਂਦੀ




**Every Saturday to Monday 10:45 pm**

## KHANDANI VAID (B.A.M.S.) AYURVEDACHARYA

# SUKHJINDER SINGH YOGI

## S/O LATE VAID HARBHAJAN SINGH YOGI

| CHANDIGARH | LUDHIANA | JALANDHAR | AMRITSAR |
|---|---|---|---|
| (Every Friday & Saturday) 2ND FLOOR ONLY, SCO 1034, Sector 22-B, Opposite Sector 17 Bus Stand | (Every Wed. - Thursday) Shop No. 18, Opp. Bus Stand | Shop no. 16 (Opp. Bus Stand) दवाई मिलती है | (Sunday by Appointment) SCO 84, 2nd Floor, City Centre, Near Bus Stand |

**ਤੁਰੰਤ ਪੁਛੋ: 99140-00365, 93570-00019**

**Western Union/Money Gram/Online Payment ਕਰ ਸਕਦੇ ਹਨ**

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

ਡਾ. ਇੰਦਰਜੀਤ ਸਿੰਘ 'ਗੋਗੋਆਣੀ' ਪਹਿਲੇ ਅਜੇਹੇ ਸਿੱਖ ਵਿਦਵਾਨ ਹਨ ਜਿਨ੍ਹਾਂ ਨੇ ਗਿਆਨੀ ਦਿੱਤ ਸਿੰਘ ਜੀ ਦੀ ਫਿਲਾਸਫੀ 'ਤੇ ਪੀ.ਐਚ.ਡੀ. ਕੀਤੀ। ਇਸ ਤੋਂ ਬਾਅਦ ਉਨ੍ਹਾਂ ਨੇ ਗਿਆਨੀ ਜੀ ਦੀਆਂ ਰਚਨਾਵਾਂ ਸੰਪਾਦਤ ਕਰਨ ਦਾ ਬੀੜਾ ਚੁਕਿਆ ਹੋਇਆ ਹੈ ਜਿਸ ਨੂੰ ਪ੍ਰਕਾਸ਼ਿਤ ਕਰਨ ਦੀ ਜਿਮੇਂਵਾਰੀ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਵਾਲਿਆਂ ਨੇ ਲਈ ਹੋਈ ਹੈ। ਨਵੀਂ ਪੁਸਤਕ-'ਗਿਆਨੀ ਦਿੱਤ ਸਿੰਘ ਰਚਨਾਵਲੀ ਵਿਅੰਗ ਤੇ ਅਲੋਚਨਾ' ਮਾਰਚ 2016 ਵਿੱਚ ਛਪੀ ਜਿਸ ਵਿੱਚ ਗੁੱਗਾ ਗਪੌੜਾ, ਮੀਰਾਂ ਮਨੌਤ ਤੇ ਸੁਲਤਾਨ ਪੁਆੜਾ, ਕੁੱਲ ਤਿੰਨ ਪੁਸਤਕਾਂ ਹਨ। ਇਸ ਤੋਂ ਪਹਿਲਾਂ:-

1. ਗਿਆਨੀ ਦਿੱਤ ਸਿੰਘ ਜੀਵਨ, ਰਚਨਾ ਅਤੇ ਸਿੱਖ ਪੰਥ ਨੂੰ ਦੇਣ
2. ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ
   (੧੮੯੫ ਤੋਂ ੧੯੦੧ ਤੱਕ) ਖਾਲਸਾ ਅਖ਼ਬਾਰ ਲਾਹੌਰ ਦੇ ਸੰਪਾਦਕੀ ਲੇਖ
3. ਨੀਤੀ ਬਚਨ-ਕ੍ਰਿਤ ਗਿ: ਦਿੱਤ ਸਿੰਘ
4. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ (ਵਿਆਖਿਆ ਗਿ: ਦਿੱਤ ਸਿੰਘ)
5. ਗਿਆਨੀ ਦਿੱਤ ਸਿੰਘ ਰਚਨਾਵਲੀ-ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਬਾਦ
6. ਗਿਆਨੀ ਦਿੱਤ ਸਿੰਘ ਰਚਨਾਵਲੀ : ਵਿਅੰਗ ਤੇ ਆਲੋਚਨਾ-ਗੁੱਗਾ ਗਪੌੜਾ, ਮੀਰਾਂ ਮਨੌਤ, ਸੁਲਤਾਨ ਪੁਆੜਾ

## ਛਪਵਾਈ ਅਧੀਨ:

**ਗਿਆਨੀ ਦਿੱਤ ਸਿੰਘ ਰਚਨਾਵਲੀ-ਧਰਮ ਤੇ ਫਲਸਫਾ (ਭਾਗ ਪਹਿਲਾ, ਦੂਜਾ, ਤੀਜਾ, ਚੌਥਾ)**

ਪੁਸਤਕਾਂ ਮੰਗਵਾਉਣ ਲਈ ਸੰਪਰਕ ਕਰ ਸਕਦੇ ਹੋ:

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫੋਨ: 0183-5011003, 2542346, 2547974

